# ਵਰਿਆਮ

ਪੱਚੀਵਾਂ ਸਾਲ

ਫਰਵਰੀ ੨੦੦੦




**ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰੇ ਮੈ ਮਾਘ ਸੁਦੀ ਪੰਚਮੀ ਸਵੇਰੇ ਗੁਰੂ ਵਾਰ ਕੈ।**
**ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।**

*—ਗਿਆਨੀ ਗਿਆਨ ਸਿੰਘ*




NS









# ਵਰਿਆਮ

ਫਰਵਰੀ ੨੦੦੦ ਜਿਲਦ-੨੫ ਅੰਕ ੨

## ਤਤਕਰਾ




### ਵਰਿਆਮ ਦੇ ਦਰ

| | |
|---|---|
| ਇਹ ਅੰਕ | ੧੦-੦੦ ਰੁਪਏ |
| ਸਾਲਾਨਾ ਚੰਦਾ | ੧੦੦-੦੦ ਰੁਪਏ |
| ਤਿੰਨ ਸਾਲ ਵਾਸਤੇ | ੨੫੦-੦੦ ਰੁਪਏ |
| ਪੰਜ ਸਾਲ ਵਾਸਤੇ | ੪੦੦-੦੦ ਰੁਪਏ |
| ਜੀਵਨ ਮੈਂਬਰ | ੧੦੦੦-੦੦ ਰੁਪਏ |
| ਵਿਦੇਸ਼ ਹਵਾਈ ਡਾਕ (ਇਕ ਸਾਲ) | ੨੦ ਪੌਂਡ |

ਚੈਕ ਡਰਾਫਟ Mounthly Wariam ਦੇ ਨਾਂਅ ਤੇ ਹੀ ਭੇਜੇ ਜਾਣ।

| | |
|---|---|
| ਦਫਤਰ ਦਾ ਪਤਾ: | Office Address : |
| ਮਾਸਿਕ ਵਰਿਆਮ | Monthly WARIAM |
| ਲਾਡੋਵਾਲੀ ਰੋਡ | (Punjabi) |
| ਸਾਹਮਣੇ ਸੈਂਟਰਲ ਟਾਊਨ | Ladowali Road. |
| ਜਲੰਧਰ- ੧੪੪੦੦੧ | Opp. Central Town, |
| | Jalandhar-144001 |
| ਫੋਨ-ਦਫਤਰ : ੨੨੨੫੪੩ | Ph. : 222543 (O) |
| ਘਰ : ੫੬੨੮੯ | 56289 (R) |

### ਵਰਿਆਮ ਸਕੂਲਾਂ ਕਾਲਜਾਂ ਲਈ ਪਰਵਾਨ

'ਵਰਿਆਮ' ਨਿਰਦੇਸ਼ਕ ਸਿਖਿਆ ਵਿਭਾਗ ਪੰਜਾਬ, ਚੰਡੀਗੜ੍ਹ ਦੇ ਪੱਤਰ ਨੰਬਰ ੩-੧-੭੭ ਐਡੀਟਰਜ਼, ਮਿਤੀ ੩-੩-੭੭ ਰਾਹੀਂ ਪੰਜਾਬ ਪੰਜਾਬ ਭਰ ਦੇ ਸਕੂਲਾਂ, ਕਾਲਜਾਂ ਤੇ ਲਾਇਬਰੇਰੀਆਂ ਲਈ ਪ੍ਰਵਾਨ ਹੈ।

# ਸਤਿਗੁਰੂ ਰਾਮ ਸਿੰਘ ਜੀ ਦਾ ਅਵਤਾਰ ਦਿਹਾੜਾ- ਬਸੰਤ

ਸਤਿਗੁਰੂ ਰਾਮ ਸਿੰਘ ਜੀ ਦਾ ਜਨਮ ਦਿਵਸ ਬਸੰਤ ਪੰਚਮੀ ਵਾਲੇ ਦਿਨ ਹੁੰਦਾ ਹੈ। ਸੰਨ ੧੮੧੬ ਦੀ ਬਸੰਤ ਪੰਚਮੀ ਵਾਲੇ ਦਿਨ ਉਹਨਾਂ ਦਾ ਅਵਤਾਰ ਲੁਧਿਆਣਾ ਜ਼ਿਲ੍ਹਾ ਦੇ ਪਿੰਡ ਰਾਈਆਂ ਵਿਚ ਹੋਇਆ ਅਤੇ ਇਸੇ ਪਿੰਡ ਦਾ ਵਿਕਾਸ ਨਗਰ ਸ੍ਰੀ ਭੈਣੀ ਸਾਹਿਬ ਆਪ ਦਾ ਕਰਮ ਖੇਤਰ ਬਣਿਆ। ਨਾਮਧਾਰੀ ਜਗਤ ਵਿਚ ਇਸ ਅਵਤਾਰ ਦਿਵਸ ਨੂੰ 'ਬਸੰਤ' ਦੀ ਸੰਗਿਆ ਹੀ ਦਿੱਤੀ ਜਾਂਦੀ ਹੈ।

ਇਹ ਨਾਮ ਬਸੰਤ ਰੁਤ ਨਾਲੋਂ ਗੁਰਪੁਰਬ ਦੇ ਪ੍ਰਤੀਕ ਵਜੋਂ ਜ਼ਿਆਦਾ ਪਛਾਣ ਬਣਾ ਗਿਆ ਹੈ। ਗਿਆਨੀ ਗਿਆਨ ਸਿੰਘ ਜੀ ਨੇ ਆਪਣੀ ਪ੍ਰਸਿੱਧ ਰਚਨਾ 'ਪੰਥ ਪ੍ਰਕਾਸ਼' ਵਿਚ ਗੁਰੂ ਰਾਮ ਸਿੰਘ ਜੀ ਦੇ ਜਨਮ ਬਾਰੇ ਲਿਖਿਆ ਹੈ—

ਸੋਈ ਨੇਤਿ ਫੁਰੀ ਆਇ ਸੰਮਤ ਬਹੱਤ੍ਰ ਮੈ
ਮਾਘ ਸੁਦੀ ਪੰਚਮੀ ਸਵੇਰੇ ਗੁਰੁ ਵਾਰ ਕੈ।
ਜ਼ਿਲੇ ਲੁਦਿਹਾਨੇ ਗਾਮ ਭੈਣੀ ਨਾਮ ਜਾਣੇ ਆਮ,
ਅਵਤਰੇ ਸਿੰਘ ਰਾਮ ਕਲਮਲੈਂ ਟਾਰ ਕੈ।
ਜਾਤਿ ਤਰਖਾਨ ਜੱਸ ਨਾਮ ਕੇ ਅਵੱਸੇ ਘਰਿ
ਸੱਦਾਂ ਮਾਤ ਸੈਂ ਪ੍ਰਕਾਸੇ ਨਾਮ ਪਰਚਾਰ ਕੈ।
ਬਾਲਕ ਹੀ ਪਨ ਸੈਂ ਥੇ ਈਸ਼੍ਵਰ ਕੇ ਮਨ ਸੈਂ ਥੇ,
ਧਯਾਵਤੇ ਸ ਗਨ ਸੈਂ ਥੇ ਜਨੋ ਕੇ ਸੁਧਾਰ ਕੈ।

ਕਵੀ ਭਾਈ ਨਿਰੰਜਣ ਸਿੰਘ "ਮ੍ਰਿਗੇਸ਼" ਨੇ ਸਤਿਗੁਰੂ ਰਾਮ ਸਿੰਘ ਦੀ ਕੀਰਤੀ ਵਿਚ ਆਪਣੇ ਵਿਚਾਰ ਇਵੇਂ ਕਾਨੀਬੰਦ ਕੀਤੇ ਹਨ।

ਭੈਣੀ ਰਾਈਆਂ ਰਾਮ ਮ੍ਰਿਗੇਸ਼ ਪ੍ਰਕਾਸ਼ ਕਰ,
ਸੱਦਾ ਘਰ ਸੱਦਾ ਲੈ ਕੇ ਆਇਆ ਕਰਤਾਰ ਦਾ,
ਅਠਾਰਾਂ ਸੌ ਬਹੱਤਰੇ ਦੀ ਮਾਘ ਸੁਦੀ ਪੰਚਮੀ ਨੂੰ
ਜੱਸਾ ਸਿੰਘ ਜੀ ਦਾ ਜੱਸ ਜੱਗ 'ਚ ਖਲਾਰਦਾ।
ਚੰਦ ਅਤੇ ਚੰਦਨੋਂ ਭੀ ਠੰਢਾ ਰੁੱਤ ਸੀਤ ਨਾਲੋਂ
ਬਾਵਨ ਦੇ ਵਾਂਙ ਬਣ ਸਗਲਾ ਮਹਿਕਾਰਦਾ
ਪਸ਼ੂ ਤੇ ਪ੍ਰੇਤੋਂ ਕੀਤੇ ਦੇਵ 'ਮ੍ਰਿਗੇਸ਼' ਕਵਿ,
ਕੀਤਾ ਸੀ ਦੀਦਾਰ ਜਿਸ ਚੀਨੀ ਅਸਵਾਰ ਦਾ

ਸਤਿਗੁਰੂ ਰਾਮ ਸਿੰਘ ਜੀ ਦਾ ਜੀਵਨ ਬਿਰਤਾਂਤ ਅਜੇ ਪੂਰੀ ਤਰ੍ਹਾਂ ਨਾ ਤਾਂ ਲਿਖਿਆ ਗਿਆ ਹੈ ਅਤੇ ਨਾ ਹੀ ਇਹ ਪੂਰੀ ਤਰ੍ਹਾਂ ਸਾਰੇ ਲੋਕਾਂ ਦੇ ਸਾਹਮਣੇ ਹੀ ਆਇਆ ਹੈ। ਇਹ ਸੰਭਵ ਵੀ ਨਹੀਂ। ਇਕ ਤਾਂ ਉਹਨਾਂ ਦਾ ਕਾਰਜ ਕ੍ਰਮ ਜੀਵਨ ਦੇ ਹਰ ਪਹਿਲੂ ਤੇ ਅਸਰ ਪਾਉਂਦਾ ਹੈ ਅਤੇ ਇਸ ਦੇ ਅਨੇਕਾਂ ਵੇਰਵੇ ਹਨ ਅਤੇ ਦੂਜਾ ਨਿਤ ਨਵਾਂ ਸੂਰਜ, ਨਿਤ ਨਵੀਂ ਖੋਜ ਉਹਨਾਂ ਦੇ ਜੀਵਨ ਦਾ ਨਵਾਂ ਪਸਾਰ ਸਾਹਮਣੇ ਲੈ ਕੇ ਆਉਂਦਾ ਹੈ।

ਪਿਛਲੇ ਦਿਨੀਂ ਸੰਪਾਦਕ ਵਰਿਆਮ ਨੂੰ ਦੱਖਣੀ ਅਫਰੀਕਾ ਨਾਮੀ ਦੇਸ਼ ਵਿਚ ਨਾਮਧਾਰੀ ਡੈਲੀਗੇਸ਼ਨ ਨਾਲ ਜਾਣ ਦਾ ਅਵਸਰ ਮਿਲਿਆ। ਦੱਖਣੀ ਅਫਰੀਕਾ ਦੇਸ਼ ਅਫਰੀਕਾ ਮਹਾਂਦੀਪ ਦੇ ਲਗਭਗ ਅੱਧ ਸੈਂਕੜਾ ਦੇਸ਼ਾਂ ਵਿਚੋਂ ਸਭ ਤੋਂ ਹੇਠਲਾ ਦੇਸ਼ ਹੈ ਤੇ ਆਜ਼ਾਦ ਹੋਇਆਂ ਨੂੰ ਮਸਾਂ ਦਸ ਸਾਲ ਵੀ ਨਹੀਂ ਹੋਏ। ਇਸ ਦੇਸ਼ ਦੀ ਇਕ ਪਛਾਣ ਇਹ ਵੀ ਹੈ ਕਿ ਇਥੇ ਮਹਾਤਮਾ ਗਾਂਧੀ ਜੀ ਨੂੰ ('ਮਹਾਤਮਾ' ਬਨਣ ਤੋਂ ਪਹਿਲਾਂ) ਗੋਰਿਆਂ ਲਈ ਰੱਖੇ ਰਾਖਵੇਂ ਰੇਲ ਡੱਬੇ ਵਿਚੋਂ ਜ਼ਬਰਦਸਤੀ ਕੱਢ ਕੇ ਪਲੇਟਫਾਰਮ ਤੇ ਸੁੱਟ ਦਿਤਾ ਗਿਆ ਸੀ। ਦੱਖਣੀ ਅਫਰੀਕਾ ਵਿਚ ਮਹਾਤਮਾ ਗਾਂਧੀ ਦਾ ਨਾਮ ਬਹੁਤ ਮਸ਼ਹੂਰ ਹੈ ਅਤੇ ਉਨ੍ਹਾਂ ਦੇ ਅਹਿੰਸਾ ਅਤੇ ਨਾ-ਮਿਲਵਰਤਨ ਦੇ ਅੰਦੋਲਨ ਦੇ ਜਨਮ-ਦਾਤਾ ਵਜੋਂ ਯਾਦ ਕੀਤਾ ਜਾਂਦਾ ਹੈ। ਅਸੀਂ ਉਥੇ ਦੁਨੀਆਂ ਦੇ ਧਰਮਾਂ ਦੀ ਪਾਰਲੀਮੈਂਟ ਵਿਚ ਗਏ ਸੀ। ਉਥੇ ਕੁਝ ਪ੍ਰਚਾਰ ਸਾਮਗਰੀ ਵੀ ਲੈ ਗਏ। ਉਥੇ ਸਤਿਗੁਰੂ ਰਾਮ ਸਿੰਘ ਜੀ ਬਾਰੇ ਏਨੀ ਕੁ ਗਲ ਸਾਡੇ ਬੰਦੇ ਆਖਦੇ ਕਿ ਮਹਾਤਮਾ ਗਾਂਧੀ ਤੋਂ ਵੀ ਪਹਿਲਾਂ ਨਾ-ਮਿਲਵਰਤਨ ਨੂੰ ਆਜ਼ਾਦੀ ਪ੍ਰਾਪਤੀ ਦੇ ਹਥਿਆਰ ਵਜੋਂ ਵਰਤਨ ਵਾਲੇ ਸਤਿਗੁਰੂ ਰਾਮ ਸਿੰਘ ਸਨ। ਅਸੀਂ ਉਹਨਾਂ ਦੇ ਪੈਰੋਕਾਰ ਹਾਂ ਤਾਂ ਲੋਕ ਹੈਰਾਨ ਹੋ ਜਾਂਦੇ ਤੇ ਸਾਡੀ ਅਹਿਮੀਅਤ ਵੀ ਵਧ ਜਾਂਦੀ ਸਾਨੂੰ ਇਹ ਅਹਿਸਾਸ ਹੋਇਆ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਘਾਲਣਾ ਤਾਂ ਮਹਾਨ ਤੋਂ ਮਹਾਨ ਹੈ, ਪਰ ਉਸ ਨੂੰ ਸੰਸਾਰ ਪੱਧਰ ਤੇ ਪੇਸ਼ ਕਰਨ ਲਈ ਤਗੜਾ ਉਪਰਾਲਾ ਕਰਨ ਦੀ ਲੋੜ ਹੈ। ਇਹ ਹੀ ਗਲ ਹੀ ਅੱਜ ਅਸੀਂ ਕਹਿਣਾ ਚਾਹੁੰਦੇ ਹਾਂ।

*—ਜਗਦੀਸ਼ ਸਿੰਘ*

# ਪਾਰਲੀਮੈਂਟ ਵਿਚ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ

੧੭ ਜਨਵਰੀ ੨੦੦੦ ਨੂੰ ਮਲੇਰ ਕੋਟਲਾ ਵਿਖੇ ਸ਼ਹੀਦਾਂ ਦੀ ਯਾਦ ਵਿਚ ਹੋਏ ਸਮਾਗਮ ਵਿਚ ਪੰਜਾਬ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਨੇ ਆਪਣੀ ਤਕਰੀਕ ਵਿਚ ਕਿਹਾ ਕਿ ਸਤਿਗੁਰੂ ਰਾਮ ਸਿੰਘ ਜੀ ਦੀ ਤਸਵੀਰ ਪਾਰਲੀਮੈਂਟ ਵਿਚ ਲਗਣੀ ਚਾਹੀਦੀ ਹੈ। (ਉਹਨਾਂ ਇਹ ਵੀ ਕਿਹਾ ਕਿ ਪੰਜਾਬ ਦੇ ਹੋਰ ਸ਼ਹੀਦਾਂ ਤੇ ਸੁਤੰਤਰਤਾ ਸੰਗਰਾਮੀਆਂ ਦੀਆਂ ਜਿਵੇਂ ਸ਼ਹੀਦ ਭਗਤ ਸਿੰਘ, ਊਧਮ ਸਿੰਘ ਅਤੇ ਲਾਲਾ ਲਾਜਪਤ ਰਾਏ ਦੀਆਂ ਤਸਵੀਰਾਂ ਜਾਂ ਬੁੱਤ ਪਾਰਲੀਮੈਂਟ ਵਿਚ ਲਗਣੇ ਚਾਹੀਦੇ ਹਨ)। ਸ. ਬਾਦਲ ਦਾ ਗਿਲਾ ਸੀ ਕਿ ਕੇਂਦਰ ਵਿਚ ਪੰਜਾਬ ਦੀ ਕੁਰਬਾਨੀ ਨੂੰ ਥਾਂ ਨਹੀਂ ਦਿੱਤੀ ਗਈ। ਅਸੀਂ ਸਮਝਦੇ ਹਾਂ ਕਿ ਜੇ ਪੰਜਾਬ ਦਾ ਮੁਖ ਮੰਤਰੀ ਇਹ ਗੱਲ ਆਖਦਾ ਹੈ ਤਾਂ ਇਸ ਵਿਚ ਬਹੁਤ ਵਜ਼ਨ ਹੈ। ਸ.

ਬਾਦਲ ਜਿਸ ਅਕਾਲੀ ਪਾਰਟੀ ਦੇ ਸਰਵੇ ਸਰਵਾ ਹਨ ਉਸ ਦਾ ਹਮੇਸ਼ਾ ਇਹ ਇਤਰਾਜ਼ ਰਿਹਾ ਹੈ ਕਿ ਕੇਂਦਰ ਪੰਜਾਬ ਨਾਲ ਵਿਤਕਰਾ ਕਰਦਾ ਹੈ। ਅੱਗੇ ਬਹੁਤ ਸਮਾਂ ਦੇਸ਼ ਤੇ ਕਾਂਗਰਸ ਦਾ ਰਾਜ ਰਿਹਾ ਹੈ। ਕੇਂਦਰ ਤੋਂ ਭਾਵ ਕਾਂਗਰਸ ਸਰਕਾਰ ਹੀ ਰਿਹਾ ਹੈ। ਇਸ ਵਾਸਤੇ ਉਦੋਂ ਜੇ ਇਹ ਗੱਲ ਕਹੀ ਜਾਂਦੀ ਸੀ ਤਾਂ ਇਸ ਨੂੰ ਰਵਾਇਤੀ ਪਾਰਟੀ ਵਿਰੋਧ ਵਜੋਂ ਹੀ ਲਇਆ ਜਾਂਦਾ ਰਿਹਾ ਹੈ। ਪਰ ਹੁਣ ਜਦੋਂ ਕਿ ਕੇਂਦਰ ਵਿਚ ਅਕਾਲੀ ਪਾਰਟੀ ਦੀ ਭਾਈਵਾਲੀ ਵਾਲੀ ਸਰਕਾਰ ਹੈ ਬਾਦਲ ਸਾਹਿਬ ਦੇ ਇਸ ਬਿਆਨ ਦਾ ਹੋਰ ਵੀ ਮਹੱਤਵ ਬਣ ਜਾਂਦਾ ਹੈ।

ਬਾਦਲ ਸਾਹਿਬ ਨੇ ਕਿਹਾ ਹੈ ਕਿ ਉਹ ਕੇਂਦਰ ਸਰਕਾਰ ਕੋਲ ਇਹ ਮੁੱਦਾ ਉਠਾਉਣਗੇ। ਇਹ ਬਹੁਤ ਚੰਗੀ ਗੱਲ ਹੈ। ਕਾਂਗਰਸ ਅਤੇ ਅਕਾਲੀ ਪਾਰਟੀ ਪੰਜਾਬ ਵਿਚ ਪ੍ਰਮੁੱਖ ਪਰਸਪਰ ਵਿਰੋਧੀ ਧਿਰਾਂ ਹਨ। ਪਰ ਪਿਛਲੇ ਸਮੇਂ ਵਿਚ ਇਹਨਾਂ ਦੋਹਾਂ ਪਾਰਟੀਆਂ ਦੇ ਮੁਖ ਮੰਤਰੀਆਂ, ਸ. ਬੇਅੰਤ ਸਿੰਘ ਅਤੇ ਸ. ਬਾਦਲ ਨੇ ਨਾਮਧਾਰੀ ਸ਼ਹੀਦੀ ਅਸਥਾਨਾਂ ਦੀ ਉਸਾਰੀ ਵਾਸਤੇ ਉਸਾਰੂ ਰੋਲ ਅਦਾ ਕੀਤਾ ਹੈ। ਸ. ਬਾਦਲ ਨੇ ਤਾਂ ਇਹ ਵੀ ਮੰਨਿਆ ਕਿ ਉਹ ਮੁਖ ਮੰਤਰੀ ਹੋਣ ਜਾਂ ਨਾ ਹੋਣ ਸਤਿਗੁਰੂ ਜਗਜੀਤ ਸਿੰਘ ਜੀ ਤੋਂ ਉਹ ਸਦਾ ਹੀ ਆਸ਼ੀਰਵਾਦ ਲੈਂਦੇ ਰਹੇ ਹਨ। ਅਸੀਂ ਸਮਝਦੇ ਹਾਂ ਕਿ ਸਰਕਾਰ ਦੀ ਪਾਲਿਸੀ ਭਾਵੇਂ ਕਿੰਨੀ ਵੀ ਸੁਤੰਤਰਤਾ ਸੰਗਰਾਮੀਆਂ ਨੂੰ ਸਤਿਕਾਰ ਦੇਣ ਵਾਲੀ ਹੋਵੇ। ਜਿੰਨਾ ਚਿਰ ਸਰਕਾਰ ਦਾ ਮੁਖੀ ਜ਼ਾਤੀ ਦਿਲਚਸਪੀ ਨਾ ਲਵੇ ਗਲ ਅਗੇ ਨਹੀਂ ਤੁਰਦੀ। ਸ. ਪ੍ਰਕਾਸ਼ ਸਿੰਘ ਬਾਦਲ ਹੋਰਾਂ ਜਿਨ੍ਹਾਂ ਭਾਵਨਾਵਾਂ ਦਾ ਪ੍ਰਗਟਾਵਾ ਮਲੇਰ ਕੋਟਲਾ ਵਿਖੇ ਕੀਤਾ ਉਹ ਬਹੁਤ ਮੁਬਾਰਕ ਹਨ, ਅਤੇ ਮੁਬਾਰਕ ਭਾਵਨਾਵਾਂ ਨੂੰ ਫਲ ਲਗਦੇ ਹੀ ਹਨ। ਬਾਦਲ ਸਾਹਿਬ ਇਸ ਮਸਲੇ ਨੂੰ ਜ਼ੋਰਦਾਰ ਸ਼ਬਦਾਂ ਵਿਚ ਕੇਂਦਰ ਅੱਗੇ ਰੱਖਣ ਅਤੇ ਭਾਰਤੀ ਸੁਤੰਤਰਤਾ ਸੰਗਰਾਮ ਦੇ ਮੋਢੀ ਸਤਿਗੁਰੂ ਰਾਮ ਸਿੰਘ ਜੀ ਤਸਵੀਰ ਪਾਰਲੀਮੈਂਟ ਵਿਚ ਲਗਵਾਉਣ ਤਾਂ ਜੋ ਸਾਰੀ ਦੁਨੀਆਂ ਨੂੰ ਪਤਾ ਲਗੇ ਕਿ ਪੰਜਾਬ ਦਾ ਹਿੱਸਾ ਭਾਰਤ ਦੀ ਬੰਦ ਖੁਲਾਸ ਵਾਸਤੇ ਕਿੰਨਾ ਅਹਿਮ ਹੈ।

ਅਸੀਂ ਸਰਦਾਰ ਬਾਦਲ ਦੀ ਸੇਵਾ ਵਿਚ ਇਹ ਸੁਝਾਉ ਵੀ ਰਖਣਾ ਚਾਹੁੰਦੇ ਹਾਂ ਕਿ ਕੇਂਦਰ ਉਪਰ ਤਾਂ ਜ਼ੋਰ ਪਾਇਆ ਹੀ ਜਾਵੇ ਪਰ ਨਾਲ ਦੀ ਨਾਲ ਪੰਜਾਬ ਅਸੈਂਬਲੀ ਹਾਲ ਵਿਚ ਤਾਂ ਇਹ ਤਸਵੀਰ ਜ਼ਰੂਰੀ ਲਾਉਣੀ ਚਾਹੀਦੀ ਹੈ। ਇਸ ਨਾਲ ਪਹਿਲੀ ਗਲ ਨੂੰ ਹੋਰ ਵੀ ਬਲ ਮਿਲੇਗਾ।

*—ਜਗਦੀਸ਼ ਸਿੰਘ*

# ਸਤਿਗੁਰੂ ਰਾਮ ਸਿੰਘ

*—ਸੰਤ ਨਿਧਾਨ ਸਿੰਘ ਆਲਿਮ*

ਸਰੂ ਜੇਹਾ ਕੱਦ ਤੇ ਸਰੂਪ ਸੀ ਬੇਹੱਦ
ਗੂੜੇ, ਰੰਗੇ ਹੋਏ ਨੈਣ ਮੁਖ ਮੰਡਲ ਨਿਰਾਲਾ ਸੀ

ਲੰਮੀ ਜੇਹੀ ਧੌਣ ਸੁਹਪਣ ਬੇ ਨਜ਼ੀਰ ਓਹਦਾ
ਗੰਢਾਂ ਬਿਨਾਂ ਉਂਗਲਾਂ ਅਜਾਨ ਬਾਹੂ ਵਾਲਾ ਸੀ

ਗੋਡੇ ਬਿਨਾਂ ਚੱਪਣਾਂ ਤੇ ਚਾਲ ਸੀ ਸੁਹਾਵੀ ਓਹਦੀ
ਬਾਣੀ ਮਧੁਰਾੜੀ ਖਾਲਸਾਈ ਬੋਲ ਬਾਲਾ ਸੀ

ਚੀਨੀ ਦਾ ਸਵਾਰ ਸਿਰ ਸਿੱਧੀ ਦਸਤਾਰ ਸੋਹੇ
ਚਿੱਟਾ ਸੀ ਪੁਸ਼ਾਕਾ ਗਲ ਸਜ ਰਹੀ ਮਾਲਾ ਸੀ

ਨੂਰ ਦਰਗਾਹੀ ਸੀ ਉਹ ਦੀਨਾਂ ਦਾ ਸਹਾਈ ਸੀ
ਤੇ ਅੰਨਿਆਂ ਨੂੰ ਅਖਾਂ ਦੇ ਕੇ ਕਰਦਾ ਉਜਾਲਾ ਸੀ

ਹੋਵੇ ਮਸਤਾਨਾ ਨਾ ਸਿਆਣੇ ਪਾਤਸ਼ਾਹਾਂ ਤਾਈਂ
ਜਿਨ੍ਹੂੰ ਉਹ ਪਿਆਵੇ ਭਰ ਨਾਮ ਦਾ ਪਿਆਲਾ ਸੀ

.............................................

ਚੋਰ ਧੜਵੈਲ ਡਾਕੂ ਆਂਵਦੇ ਜੋ ਪਾਸ ਓਹਦੇ
ਪੁੱਛ ਕੇ ਭਜਨ ਜਾਪ ਜਪਦੇ ਅਕਾਲਾ ਸੀ

ਚੜ੍ਹਦਾ ਜਾਂ ਦੌਰੇ ਪੈਂਦਾ ਵਖਤ ਫਰੰਗੀਆਂ ਨੂੰ
ਚਾਲ ਸੀ ਅਜੀਬ ਤੇ ਨਿਰਾਲੀ ਓਹਦੀ ਢਾਲਾ ਸੀ

ਵੇਖ ਕੇ ਦੀਵਾਨ ਜੱਗ ਹੁੰਦਾ ਸੀ ਹਰਾਨ ਓਹਦਾ
ਕਰਕੇ ਦਿਦਾਰ ਮਨ ਹੋਂਵਦਾ ਸੁਖਾਲਾ ਸੀ

ਤੀਰ ਵਾਂਗ ਵਿੰਨ੍ਹ ਕੇ ਕਲੇਜੇ ਵਿਚੋਂ ਪਾਰ ਹੁੰਦਾ
ਬਾਣ ਓਹਦੀ ਬਾਣੀ ਸੰਦਾ ਐਸਾ ਅਣੀਆਲਾ ਸੀ

ਨਾਮ ਨੂੰ ਜਪਾਂਦਾ ਅਤੇ ਗਊਆਂ ਨੂੰ ਬਚਾਂਦਾ ਸੀ ਉਹ
ਤੋਪ ਓਹਦੀ "ਆਲਿਮ" ਅਠੋਤਰੀ ਜੈ ਮਾਲਾ ਸੀ

*—ਰੂਹਾਨੀ ਟੈਲੀਫੋਨ ਚੋਂ*

# ਸਰਵਾਂਗ ਸੁੰਦਰ

*—ਗੁਰੂਬਚਨ ਸਿੰਘ ਨਾਮਧਾਰੀ*

ਸੰਸਾਰੀ ਜੀਅ ਅਤੇ ਰੱਬੀ ਰੂਹ ਵਿਚ ਇਕ ਮੌਲਿਕ ਭੇਦ ਹੁੰਦਾ ਹੈ। ਦੁਨਿਆਵੀ ਜੀਵ ਦੇ ਕਿਸੇ ਪੱਖ ਨੂੰ ਗੌਹ ਨਾਲ ਵੇਖੀਏ, ਤਾਂ ਕਿਤੇ ਨਾ ਕਿਤੇ ਕੁਝ ਨ ਕੁਝ ਕਮਜ਼ੋਰੀ ਜਾਂ ਭੁੱਲ ਜ਼ਰੂਰ ਨਜ਼ਰ ਆਏਗੀ, ਪਰ ਕਿਸੇ ਮਹਾਂਪੁਰਖ ਦਾ ਹਰ ਪੱਖ, ਪੁਖਰਾਜ ਦਿਸੇਗਾ, ਹਰ ਰੂਪ ਕੋਹਿਨੂਰ ਜਿਹਾ ਚਮਕਦਾ ਲੱਗੇਗਾ। ਸਤਿਗੁਰੂ ਰਾਮ ਸਿੰਘ ਦਾ ਜੀਵਨ ਅਤੇ ਜੀਵਨ ਨਾਲ ਜੁੜਿਆ ਹਰ ਪੱਖ ਐਸੇ ਹੀ ਯੁੱਗ-ਪੁਰਖ ਦਾ ਆਦਰਸ਼ ਹੈ। ਸੋਹਣੀ ਨੁਹਾਰ, ਮੋਟੇ ਨੇਤਰ, ਤਿੱਖਾ ਨੱਕ, ਦਮਕਦਾ ਸਰਵਾਂਗ ਸੁੰਦਰ ਸਰੂਪ ਕਿ ਹਰ ਕੋਈ ਆਕਰਸ਼ਤ ਹੋ ਜਾਏ। ਜਦੋਂ ਤਿੱਲੇਦਾਰ ਕਾਠੀ ਪਾ ਕੇ ਚੀਨੀ ਤੇ ਸਵਾਰੀ ਕਰਦੇ, ਪਿਛੇ ਘੋੜੀਆਂ ਤੇ ਸੱਜੇ ਹੋਏ ਪੰਜ ਸੂਬੇ ਹੁੰਦੇ ਤੇ ਉਨ੍ਹਾਂ ਤੋਂ ਪਿੱਛੇ ਜੈਕਾਰੇ ਛੱਡਦੀ ਹੋਈ ਹਜ਼ਾਰਾਂ ਦੀ ਤਾਦਾਦ ਵਿਚ ਸੰਗਤ। "ਸੱਚਾ ਪਾਤਸ਼ਾਹ" ਕਹਿ ਕੇ ਸਤਿਕਾਰਦੀ ਹੋਈ ਸੰਗਤ, ਗੁਰੂ ਚਰਨਾਂ ਦੀ ਛੋਹ ਪ੍ਰਾਪਤੀ ਲਈ ਜਦੋਂ ਉਮਡਦੀ ਅੰਗਰੇਜ਼ ਅਫ਼ਸਰਾਂ ਦੇ ਪੈਰਾਂ ਥਲਿਓਂ ਜ਼ਮੀਨ ਖਿਸਕਦੀ। ਹਕੂਮਤ ਦੇ ਕੰਮ ਖੜੇ ਹੋ ਗਏ। ਸਤਿਗੁਰਾਂ ਦੇ ਨਿਵਾਸ ਤੋਂ ਲੈ ਕੇ ਪਹੁੰਚ ਸਥਾਨਾਂ ਤਕ ਚਹੁੰ ਦਿਸ਼ਾਵਾਂ ਵਿਚ ਜਸੂਸਾਂ ਦਾ ਜਾਲ ਵਿਛ ਗਿਆ। ਖੁਫੀਆ ਰਿਪੋਰਟਾਂ ਇਕ ਦਫ਼ਤਰ ਤੋਂ ਦੂਜੇ ਦਫ਼ਤਰ ਹੁੰਦੀਆਂ ਅਫ਼ਸਰਾਂ ਦੀਆਂ ਟਿੱਪਣੀਆਂ ਨਾਲ ਮੋਟੀ ਫਾਈਲ ਬਣ ਜਦੋਂ ਉਪਰ ਪਹੁੰਚਦੀਆਂ ਬ੍ਰਿਟਿਸ਼ ਸਰਕਾਰ ਨੂੰ ਸਿੰਘਾਸਨ ਡੋਲਦਾ ਨਜ਼ਰ ਆਉਂਦਾ।

ਨੈਸ਼ਨਲ ਅਰਕਾਈਵਜ਼ ਦਿੱਲੀ ਜਾਂ ਮਕਤਬਾ ਅਨਾਰਕਲੀ, ਲਾਹੌਰ ਤੋਂ ਪ੍ਰਾਪਤ ਗੁਪਤ ਰਿਪੋਰਟਾਂ, ਲਿਖਾਰੀਆਂ ਦੇ ਲੇਖ, ਇਤਿਹਾਸਕਾਰਾਂ ਦੀ ਖੋਜ ਅਤੇ ਵਿਦਵਾਨਾਂ ਦੀ ਮੱਤ ਨੂੰ ਮਿਲਾ ਕੇ ਜੇ ਸਤਿਗੁਰੂ ਰਾਮ ਸਿੰਘ ਜੀ ਦੀ ਸ਼ਖਸੀਅਤ ਬਣਾਈ ਜਾਏ ਤਾਂ ਬਹੁਤ ਹੀ ਹੈਰਤ ਅੰਗੇਜ਼, ਵਿਸ਼ਵ ਦੀ ਇਕ ਅਦੁੱਤੀ ਮਹਿਮਾ ਮੰਡਿਤ ਪ੍ਰਤਿਮਾ ਬਣੇਗੀ।

ਸਿੱਖੀ ਨੂੰ ਸੁਰਜੀਤ ਕਰਨ ਵਾਲੇ, ਸਮਾਜ ਸੁਧਾਰਕ ਧਾਰਮਿਕ ਉਥਾਨ-ਕਰਤਾ, ਰਾਜਨੀਤਕ ਚੇਤਨਾ ਦਾ ਸੰਚਾਰ ਕਰਤਾ, ਭਾਰਤੀ ਸਭਿਅਤਾ, ਸੰਸਕ੍ਰਿਤੀ ਦਾ ਮੁਲਾਂਕਣ ਕਰਤਾ, ਧਰਮ ਦਾ ਧਾਮ, ਭਾਰਤ ਦਾ ਸ਼ਾਮ ਕੂਕਿਆਂ ਦਾ ਰਾਮ, ਉੱਚੀਆਂ-ਸੁੱਚੀਆਂ ਰੀਤੀ ਰਵਾਇਤਾਂ ਅਤੇ ਕਦਰਾਂ-ਕੀਮਤਾਂ ਦਾ ਰਾਖਾ, ਮਨੁੱਖੀ ਅਧਿਕਾਰਾਂ ਦਾ ਅਧਿਕਤਾ, ਅਸਹਿਯੋਗ ਦਾ ਮੰਤ੍ਰ ਦਾਤਾ, ਹਿੰਦ ਦਾ ਭਾਗ-ਵਿਧਾਤਾ, ਆਜ਼ਾਦੀ ਦਾ ਮਸੀਹਾ, ਭਾਰਤ ਮਾਂ ਦਾ ਲਾਲ, ਅੰਗਰੇਜ਼ੀ ਹਕੂਮਤ ਦਾ ਕਾਲ, ਸ਼ਾਹੀ ਦਰਵੇਸ਼ ਕੇਡਾ ਦੂਰਅੰਦੇਸ਼! ਦੁਨੀਆ ਦੇ ਇਤਿਹਾਸਕਾਰਾਂ ਲਿਖਾਰੀਆਂ ਅਤੇ ਵਿਦਵਾਨਾਂ ਨੇ ਇਕਸੁਰ ਨਾਲ ਇਸ ਅਦੁਤੀ ਸ਼ਖਸੀਅਤ ਦਾ ਹਰ ਪੱਖ ਹੈਰਾਨਕੁੰਨ ਮੰਨਿਆ ਹੈ।

੧੮੫੭, ਦੀ ਵਿਸਾਖੀ ਤੋਂ ਲੈ ਕੇ ਜਲਾਵਤਨ (੧੮੭੨) ਹੋਣ ਤਕ, ੧੫ ਸਾਲ ਦੇ ਸਮੇਂ ਵਿਚ ਸਮਾਜ, ਧਰਮ, ਰਾਜਨੀਤੀ, ਸਭਿਆਚਾਰ, ਹਰ ਕਮਜ਼ੋਰ ਪੱਖ ਨੂੰ ਆਪਣੇ ਉਪਦੇਸ਼ਾਂ ਅਤੇ ਸੂਝਬੂਝ ਨਾਲ ਮਜਬੂਤੀ ਪ੍ਰਦਾਨ ਕਰਨ ਵਾਲਾ ਇਹ "ਸ਼ਿਲਪਕਾਰ", ਆਪਸੀ ਫੁੱਟ ਵਿਚ ਵੰਡੇ ਹੋਏ ਭਾਰਤਵਾਸੀਆਂ ਨੂੰ ਰਾਸ਼ਟ੍ਰੀਅ ਏਕਤਾ ਦਾ ਮੰਚ ਦੇ ਕੇ ਇਕ ਸੰਪੂਰਨ ਕ੍ਰਾਂਤੀ ਦਾ ਸੰਖਨਾਦ ਕਰ ਚੁਕਿਆ ਸੀ।

੧੮੫੭ ਦੇ ਸਿਪਾਹੀ ਵਿਦ੍ਰੋਹ ਨੂੰ ਕੁਚਲਨ ਲਈ ਸਿੱਖ ਸ਼ਾਸਕਾਂ ਪਟਿਆਲਾ, ਨਾਭਾ ਜੀਂਦ ਅਤੇ ਸੰਗਰੂਰ ਦੇ ਮਹਾਰਾਜਿਆਂ ਨੇ ਤੋਪਾਂ ਅਤੇ ਹੋਰ ਅਮਲਿਆਂ ਸਹਿਤ ਫੌਜੀ ਦਸਤੇ ਭੇਜ ਕੇ ਸਿੱਖਾਂ ਤੇ ਜੋ ਕਲੰਕ ਲਵਾਇਆ, ਉਸਨੂੰ ਤਾਂ ਅੰਮ੍ਰਿਤਸਰ, ਲੁਧਿਆਣੇ ਫ਼ਾਂਸੀ ਦੇ ਰੱਸਿਆਂ ਨੂੰ ਗਲੇ ਪਾ ਕੇ ਅਤੇ ੧੭-੧੮ ਜਨਵਰੀ ੧੮੭੨ ਨੂੰ ਮਲੇਰ ਕੋਟਲੇ ਹੱਸ-ਹੱਸ, ਸ਼ਬਦ ਪੜ੍ਹਦੇ ੬੬ ਨਾਮਧਾਰੀਆਂ ਨੇ ਤੋਪਾਂ ਨਾਲ ਚੀਥੜੇ ਚੀਥੜੇ ਹੋ ਕੇ, ਮਿਟਾ ਦਿੱਤਾ। ਆਪਣੀ ਸ਼ਹਾਦਤ ਦੇ ਖੂਨ ਨਾਲ ਕਾਲ ਦੇ ਕਪਾਲ (ਸਮੇਂ ਦੇ ਮੱਥੇ ਤੇ) ਇਹ ਇਬਾਰਤ ਲਿਖ ਦਿੱਤੀ ਕਿ "A Kooka can not be loyal to the Britishers." "ਕੂਕਾ ਦੇਸ਼ ਭਗਤ ਹੈ ਇਹ ਕਦੇ ਵੀ ਅੰਗਰੇਜ਼ ਹਕੂਮਤ ਦਾ ਵਫਾਦਾਰ ਨਹੀਂ ਹੋ ਸਕਦਾ।"

ਇਤਿਹਾਸਕਾਰਾਂ, ਲਿਖਾਰੀਆਂ ਅਨੁਸਾਰ ੧੮੬੩ ਦੇ ਪਿੰਡ ਖੋਟੇ ਦੇ ਮੇਲੇ ਤੋਂ ੧੮੭੨ ਜਲਾਵਤਨੀ ਤਕ ਦਾ ਸਮਾਂ ਸਤਿਗੁਰਾਂ ਦਾ ਮੁਖ ਕਾਰਜ ਇੰਨਾਂ ਸੰਗਠਤ, ਇੰਨਾਂ ਅਨੁਸ਼ਾਸਤ ਸੀ ਕਿ ਬ੍ਰਿਟਿਸ਼ ਹਕੂਮਤ ਦੇ ਖਿਲਾਫ ਭੈਣੀ ਦੀ ਧਰਤੀ ਤੋਂ ਵਜਾਇਆ ਗਿਆ ਬਗਾਵਤ ਦਾ ਬਿਗੁਲ ਉੱਤਰ ਵਿਚ ਕਸ਼ਮੀਰ ਤੋਂ ਲੈ ਕੇ ਦੱਖਣ ਵਿਚ ਕਨਿਆ ਕੁਮਾਰੀ ਤੱਕ ਅਤੇ ਪੂਰਬ ਵਿਚ ਕੱਟਕ ਤੋਂ ਲੈ ਕੇ ਪੱਛਮ ਵਿਚ ਕੱਛ ਤਕ ਗੂੰਜ ਉੱਠਿਆ। ਗੁਲਾਮੀ ਅਤੇ ਡਰ ਦੇ ਹਨੇਰੇ ਵਿਚ ਸੁੱਤੇ ਸਮਸਤ ਹਿੰਦ ਵਾਸੀਆਂ ਲਈ ਪੰਜਾਬ ਦਾ 'ਭੈਣੀ' ਚਾਨਣ ਮੁਨਾਰਾ ਬਣ, ਆਜ਼ਾਦੀ ਦਾ ਸੱਦਾ ਦੇਣ ਲੱਗ ਪਿਆ ਅਤੇ ਇਸ ਥੋੜ੍ਹੇ ਸਮੇਂ ਵਿਚ ੀ ਪੰਜਾਬ ਤੋਂ ਉੱਠੇ ਵਿਦ੍ਰੋਹੀ ਚਕਰਵਾਦ ਨੇ ਸਾਰੀ ਬ੍ਰਿਟਿਸ਼ ਹਕੂਮਤ ਨੂੰ ਝਕਝੋਰ ਕੇ ਰੱਖ ਦਿੱਤਾ। ੧੮੫੭ ਦੇ "ਸਿਪਾਹੀ ਵਿਦ੍ਰੋਹ" ਦੀ ਨਿਸਫਲਤਾ ਤੋਂ ਬਾਦ ਹਕੂਮਤ ਦੇ ਚਲਾਏ ਦਮਨ ਚਕ੍ਰ ਨੇ ਆਜ਼ਾਦੀ ਦਾ ਸੁਪਨਾ ਲੈ ਰਹੇ ਕ੍ਰਾਂਤੀਕਾਰੀਆਂ ਨੂੰ ਪੀਹ ਦਿੱਤਾ। ਬਹੁਤਿਆਂ ਨੂੰ ਮਾਰ ਦਿੱਤਾ, ਜਿਹੜੇ ਥੋੜ੍ਹੇ ਬੱਚ ਗਏ, ਉਹ ਵੀ ਖੁਲ ਕੇ ਜੀਉਣ ਜੋਗੇ ਨਾ ਰਹੇ। ਪਰ ਕਹਿੰਦੇ ਹਨ, "ਗਰ ਖੁਦਾ ਕੋ ਹੋ ਮੰਜ਼ੂਰ ਆਸੂਓਂ ਸੇ ਚਰਾਗ ਜਲਤੇ ਹੈਂ।" ਜਦੋਂ ਝਾਂਸੀ ਦੀ ਰਾਣੀ, ਬਹਾਦਰ ਸ਼ਾਹ ਜ਼ਫ਼ਰ, ਬਖਤ ਖਾਂ, ਤਾਂਤੀਆ ਟੋਪੇ, ਪੂਰਬ ਤੋਂ ਵੀਰ ਕੂੰਅਰ ਸਿੰਘ ਅਤੇ ਦੱਖਣ ਤੋਂ ਹੈਦਰ ਅਲੀ ਜਿਹੇ ਆਜ਼ਾਦੀ ਦੇ ਜੋਧੇ ਮਾਰੇ ਜਾਂ ਫੜੇ ਜਾ ਰਹੇ ਸਨ ਉਦੋਂ ਹੀ ਵਿਸਾਖੀ ੧੮੫੭ ਨੂੰ

ਅੰਮ੍ਰਿਤ ਛਕਾ ਕੇ, ਗੁਰੂ ਰਾਮ ਸਿੰਘ ਇਕ ਨਵੀਂ ਔਰ ਲੰਬੀ ਜੰਗ ਦੀ ਭੂਮਿਕਾ ਤਿਆਰ ਕਰ ਰਹੇ ਸਨ। ਇਤਿਹਾਸਕਾਰਾਂ ਅਤੇ ਕ੍ਰਾਂਤੀ ਦੇ ਮਨੋਵਿਗਿਆਨਕ ਵਿਸ਼ਲੇਸ਼ਕਾਂ ਅਨੁਸਾਰ ਭੈਣੀ ਨੇ ਉਸ ਭਿਆਨਕ ਸਮੇਂ ਆਪ ਗੰਗੋਤਰੀ ਬਣ ਜਿਸ ਕ੍ਰਾਂਤੀ ਗੰਗਾ ਲੂੰ ਪ੍ਰਵਾਹਿਤ ਕੀਤਾ। ਉਸਨੇ ਦਸਾਂ ਦਿਸ਼ਾਵਾਂ ਵਿਚ ਪ੍ਰਵਾਹਿਤ ਹੋ ਕੇ ਮੋਇਆਂ ਵਿਚ ਪ੍ਰਾਣ ਫੂਕ ਦਿੱਤੇ।

ਪ੍ਰਮੁੱਖ ਕ੍ਰਾਂਤੀਕਾਰੀ "ਗ਼ਦਰ ਪਾਰਟੀ" ਦੇ ਬਾਨੀ, ਪ੍ਰਧਾਨ ਬਾਬਾ ਸੋਹਨ ਸਿੰਘ ਭਕਨਾ ਨੇ ਆਪ ਲਿਖਿਆ ਹੈ ਕਿ ਦੇਸ਼ ਪ੍ਰੇਮ ਦੀ ਜਾਗ ਮੈਨੂੰ ਇਕ ਨਾਮਧਾਰੀ ਗੁਆਂਢੀ ਬਾਬਾ ਕੇਸਰ ਸਿੰਘ ਤੋਂ ਲੱਗੀ। ਵੀਰ ਸਰਵਰਕਰ ਹੋਣ ਜਾਂ ਸੁਭਾਸ਼ ਚੰਦਰ ਬੋਸ, ਸ਼ਹੀਦ ਭਗਤ ਸਿੰਘ ਹੋਣ ਜਾਂ ਚੰਦਰ ਸ਼ੇਖਰ ਜਾਂ ਹੋਰ ਜੇਲਾਂ ਦੇ ਗੁਮਨਾਮ ਹਨੇਰੇ ਵਿਚ ਜਾਂ ਕਾਲੇਪਾਣੀ ਦੀ ਸਜ਼ਾਂ ਭੁਗਤ ਰਹੇ ਹਜ਼ਾਰਾਂ ਪਰਵਾਨਿਆਂ ਲਈ ਗੁਰੂ ਰਾਮ ਸਿੰਘ ਤੁਰਦਾ ਫਿਰਦਾ "ਕ੍ਰਾਂਤੀ ਮਸ਼ਾਲ" ਸੀ।

੧੮੮੬ ਵਿਚ ਇਹ ਖਬਰ ਆਈ ਕਿ ਬ੍ਰਿਟਿਸ਼ ਸਰਕਾਰ ਤੋਂ ਨਿਰਾਸ਼ ਹੋ ਕੇ ਮਹਾਰਾਜਾ ਦਲੀਪ ਸਿੰਘ ਵਾਪਸ ਹਿੰਦੁਸਤਾਨ ਆ ਰਹੇ ਹਨ। ਇਸ ਖਬਰ ਨਾਲ ਪੰਜਾਬ ਵਿਚ ਖੁਸ਼ੀ ਦੀ ਲਹਿਰ ਦੌੜ ਗਈ। ੧੮੭੨ ਤੋਂ ਗੁਰੂ ਰਾਮ ਸਿੰਘ ਤੋਂ ਵਿਛੜੇ ਨਾਮਧਾਰੀਆਂ ਵਿਚ ਤਾਂ ਸਿੱਖ ਰਾਜ ਦੀ ਮੁੜ ਸਥਾਪਨਾ ਅਤੇ ਸਤਿਗੁਰਾਂ ਦੀ ਵਾਪਸੀ ਦੀ ਕਲਪਨਾ ਵਿਚ ਖੁਸ਼ੀ ਦੇ ਸ਼ਾਦਿਆਨੇ ਵੱਜਣ ਲੱਗ ਪਏ। ਸਿਆਣੇ ਕੱਠੇ ਹੋਣ ਲੱਗ ਪਏ, ਜ਼ਰੂਰੀ ਵਿਚਾਰ-ਵਟਾਂਦਰੇ ਹੋਏ। ਮਤਾ ਪਾਸ ਕਰਕੇ ੪ ਸਿੱਖਾਂ ਦਾ ਇਕ ਪ੍ਰਤੀਨਿਧੀ ਮੰਡਲ ਮਹਾਰਾਜਾ ਦਲੀਪ ਸਿੰਘ ਦੀ ਅਗਵਾਈ ਲਈ ਬੰਬਈ ਭੇਜਿਆ ਗਿਆ। ਉਸੇ ਸਮੇਂ ਬਾਵਾ ਨਿਹਾਲ ਸਿੰਘ ਅਤੇ ਭਾਈ ਸਰਮੁਖ ਸਿੰਘ ਨੇ "ਖੁਰਸ਼ੀਦ ਖਾਲਸਾ" ਨਾਮੀ ਪੁਸਤਕ ਲਾਹੌਰ ਤੋਂ ਪ੍ਰਕਾਸ਼ਤ ਕੀਤੀ। ਧਿਆਨ ਜੋਗ ਹੈ ਕਿ ਇਹ ਦੋਨੋ ਲੇਖਕ ਨਾਮਧਾਰੀ ਵਿਚਾਰਧਾਰਾ ਤੋਂ ਪ੍ਰਭਾਵਤ ਸਨ ਅਤੇ ਲਾਹੌਰ ਦੇ ਜਿਸ ਛਾਪਾਖਾਨੇ ਵਿਚ ਇਹ ਪੁਸਤਕ ਛਾਪੀ ਗਈ, ਉਸਦਾ ਮਾਲਕ ਦੀਵਾਨ ਬੂਟਾ ਸਿੰਘ ਵੀ ਨਾਮਧਾਰੀ ਸੀ। ਇਸ ਪੁਸਤਕ ਵਿਚ ਗੁਰੂ ਰਾਮ ਨੂੰ ਦਸਮ ਪਾਤਸ਼ਾਹ ਗੁਰੂ ਗੋਬਿੰਦ ਸਿੰਘ ਦਾ ਉਤਰਾਧਿਕਾਰੀ ਦੱਸ ਕੇ ਇਨ੍ਹਾਂ ਦੀਆਂ ਨੀਤੀਆਂ ਸਿਧਾਂਤਾਂ ਦੀ ਜ਼ੋਰਦਾਰ ਪ੍ਰੋੜਤਾ ਕੀਤੀ ਗਈ ਅਤੇ ਇਨ੍ਹਾਂ ਸਿਧਾਂਤਾਂ ਦੇ ਆਧਾਰ ਤੇ ਹੀ ਮਹਾਰਾਜਾ ਦਲੀਪ ਸਿੰਘ ਦੀ ਅਗਵਾਈ ਹੇਠ ਸਿੱਖ ਰਾਜ ਬਹਾਲੀ ਦੀ ਚਰਚਾ ਕੀਤੀ ਗਈ। ਇਹ ਪੁਸਤਕ ਅੰਗਰੇਜ਼ਾਂ ਨੂੰ ਗੋਲੀ ਵਾਂਗ ਲੱਗੀ। ਇਸ ਪੁਸਤਕ ਦੇ ਵਿਤਰਨ ਤੇ ਰੋਕ ਲਾ ਦਿੱਤੀ ਅਤੇ ਮਹਾਰਾਜਾ ਦਲੀਪ ਸਿੰਘ ਨੂੰ ਅਦਨ ਤੋਂ ਵਾਪਸ ਭੇਜ ਦਿੱਤਾ। ਦਲੀਪ ਸਿੰਘ ਮੁੜ ਇੰਗਲੈਂਡ ਨਹੀਂ ਜਾਣਾ ਚਾਹੁੰਦੇ ਸਨ—ਸੋ ਫਰਾਂਸ, ਜਰਮਨੀ ਹੁੰਦੇ ਹੋਏ ਰੂਸ ਪਹੁੰਚ ਗਏ ਇਸ ਖਬਰ ਨੇ ਹਿੰਦ ਦੇ ਹੌਸਲੇ ਵਧਾਉਣ ਵਿੱਚ ਸਾਕਾਰਾਤਮਕ ਭੂਮਿਕਾ ਨਿਭਾਈ। ਰੂਸ, ਬ੍ਰਿਟੇਨ ਦਾ ਦੁਸ਼ਮਣ ਸੀ ਅਤੇ ਬ੍ਰਿਟੇਨ ਸਾਡਾ। ਨੀਤੀ ਕਹਿੰਦੀ ਹੈ "ਦੁਸ਼ਮਣ ਦਾ ਦੁਸ਼ਮਣ, ਸਾਡਾ ਮਿੱਤਰ"। ਇਹ ਯਕੀਨ ਹੋ ਗਿਆ ਕਿ ਹੁਣ ਜਲਦ ਹੀ ਰੂਸ ਭਾਰਤ ਤੇ ਹਮਲਾ ਕਰੇਗਾ। ਅਸੀਂ ਰੂਸੀ ਸੈਨਾਂ ਨਾਲ ਮਿਲ ਕੇ ਇਸ ਮੁਲਕ ਚੋਂ ਅੰਗਰੇਜ਼ਾਂ ਨੂੰ ਭਜਾ ਸਕਾਂਗੇ। ਗੁਪਤ ਨਾਮਧਾਰੀ ਇਕੱਤਰਤਾ ਹੋਈ ਸੂਬਾ ਗੁਰਚਰਨ ਸਿੰਘ ਅਤੇ ਸੂਬਾ ਬਿਸ਼ਨ ਸਿੰਘ ਮਹਾਰਾਜਾ ਦਲੀਪ ਸਿੰਘ ਨੂੰ ਮਿਲਣ ਲਈ ਰੂਸ ਰਵਾਨਾ ਹੋ ਗਏ। ਅਫਗਾਨਿਸਤਾਨ ਹੁੰਦੇ ਹੋਏ ਇਰਾਨ ਪਹੁੰਚ ਗਏ। ਅਗੋਂ ਰੂਸ ਵਿਚ ਪ੍ਰਵੇਸ਼ ਕਰਨਾ ਸੀ, ਪਰ ਇਰਾਨ ਦੇ ਸ਼ਹਿਰ ਮਸ਼ਹਦ 'ਚੋਂ ਲੰਘਦੇ ਹੋਏ ਸੂਬਾ ਗੁਰਚਰਨ ਸਿੰਘ ਜਸੂਸਾਂ ਦੀ ਨਜ਼ਰ ਵਿੱਚ ਆ ਕੇ ਫੜੇ ਗਏ। ਸੂਬਾ ਬਿਸ਼ਨ ਸਿੰਘ ਰੂਸ ਪਹੁੰਚ ਕੇ ਦਲੀਪ ਸਿੰਘ ਦੇ ਨਾਲ ਜਾ ਮਿਲੇ। ਇਹ ਖਬਰ ਹਿੰਦੁਸਤਾਨ ਪਹੁੰਚਦਿਆਂ ਹੀ ਨਾਮਧਾਰੀ ਪਿੰਡਾਂ, ਇਲਾਕਿਆਂ ਵਿੱਚ ਇਕ ਵਾਰ ਫਿਰ ਹੋਲੇ ਮਹੱਲੇ ਦੇ ਨਜ਼ਾਰੇ ਦਿਸਣ ਲੱਗ ਪਏ। ਢੋਲਕੀਆਂ ਦੀ ਥਾਪ ਅਤੇ ਛੈਣਿਆਂ ਦੀ ਝਨਕਾਰ ਵਿੱਚ ਗੁਰੂ ਮਿਲਣ ਅਤੇ ਆਜ਼ਾਦੀ ਦੇ ਆਸ ਭਰੇ ਗੀਤ ਗਾਏ ਜਾਣ ਲੱਗੇ। ੨੩ ਜੁਲਾਈ ੧੮੮੭ ਨੂੰ ਹੁਸ਼ਿਆਰ ਪੁਰ ਦੇ ਪਿੰਡ ਚੁਗ ਵਿਖੇ ਇਕ ਗੁਪਤ ਨਾਮਧਾਰੀ ਇਕੱਤਰਤਾ ਹੋਈ। ਜਿਸ ਵਿੱਚ ਸੂਬਾ ਬਿਸ਼ਨ ਸਿੰਘ ਅਤੇ ਮਹਾਰਾਜਾ ਦਲੀਪ ਸਿੰਘ ਮਿਲਣ ਦੀ ਸੂਚਨਾ ਦਿੱਤੀ ਗਈ। ਇਸ ਖੁਸ਼ੀ ਵਿੱਚ ਅਤੇ ਸਿੱਖ ਰਾਜ ਦੀ ਨਵੀਂ ਵਿਉਂਤ ਦੀ ਕਾਮਯਾਬੀ ਲਈ ਹਵਨ ਕੀਤਾ ਗਿਆ। ਅਤੇ ਚੰਡੀ ਦੀ ਵਾਰ ਦੇ ਸਮੂਹਕ ਪਾਠ ਕਰਕੇ ਅਰਦਾਸ ਕੀਤੀ ਗਈ। ਸੂਬਾ ਬਿਸ਼ਨ ਸਿੰਘ ਹੱਥ ਭਾਰਤ ਵਾਸੀਆਂ ਲਈ ਵਿਸ਼ੇਸ਼ ਸੁਨੇਹਾ ਭੇਜਿਆ ਗਿਆ—"ਪੰਜਾਬ ਦੇ ਹਰ ਜੀਅ ਪਿੱਛੇ ਇੱਕ ਆਨਾ ਪ੍ਰਤੀ ਮਹੀਨੇ ਅਤੇ ਪੰਜਾਬ ਤੋਂ ਬਾਹਰ ਇਕ ਪੈਸਾ ਪ੍ਰਤੀ ਜੀਅ ਜ਼ਰੂਰੀ ਫੰਡ ਹਿੱਤ ਦਿੱਤਾ ਜਾਵੇ। ਆਪਸ ਵਿੱਚ ਇੱਕ ਹੋ ਕੇ ਸੰਗਠਤ ਹੋ ਕੇ ਰਹੋ ਅਤੇ ਰੂਸ ਜਦੋਂ ਭਾਰਤ ਤੇ ਹਮਲਾ ਕਰੇ ਉਦੋਂ ਅੰਦਰੋਂ ਵੀ ਜ਼ਬਰਦਸਤ ਬਗਾਵਤ ਕਰਕੇ ਦੋ ਪਾਸਿਉਂ ਮੋਰਚਾ ਲਾ ਕੇ ਅੰਗਰੇਜ਼ਾਂ ਨੂੰ ਸ਼ਿਕਸ਼ਤ ਦਿੱਤੀ ਜਾਵੇ।"

ਪਰ ਅਫਸੋਸ ੧੮੫੭ ਤੋਂ ਬਾਅਦ ਇਹ ਦੂਸਰਾ ਮੌਕਾ ਵੀ ਅਸਾਂ ਗਵਾ ਲਿਆ। ਸਿਰਫ ਨਾਮਧਾਰੀਆਂ ਨੇ ਹੀ ਇਸ ਸੱਦੇ ਦਾ ਹੁੰਗਾਰਾ ਭਰਿਆ, ਬਾਕੀ ਦਿਆਂ ਨੇ ਕੋਈ ਖਾਸ ਸਮਰਥਨ ਨਾ ਦਿੱਤਾ। ਚਤੁਰ ਰੂਸੀ ਹੁਕਮਰਾਨ ਦੇਸ਼ ਦੇ ਅੰਦਰੂਨੀ ਸ਼ਕਤੀਸ਼ਾਲੀ ਸੰਗਠਨ ਦੇ ਸਬੂਤ ਅਤੇ ਮੌਕਾ ਪੈਣ ਤੇ ਹਰ ਪਾਸਿਓਂ ਕ੍ਰਾਂਤੀ ਕਾਰੀ ਜਵਾਲਾ ਮੁਖੀ ਫਟ ਪੈਣ ਦੇ ਪੱਕੇ ਭਰੋਸੇ ਤੋਂ ਬਗੈਰ ਆਪਣਾ ਗਰੇਬਾਂ ਨਹੀਂ ਸਨ ਫਸਾਉਣਾ ਚਾਹੁੰਦੇ ਸੋ ਰੂਸੀ ਜ਼ਾਰ ਆਪਣੇ ਸ੍ਰੋਤ ਤੋਂ ਪ੍ਰਾਪਤ ਰਿਪੋਰਟਾਂ ਤੋਂ ਭਾਰਤੀ ਬਾਗੀਆਂ ਦੇ ਜ਼ੋਰ ਦਾ ਜਾਇਜ਼ਾ ਲੈਂਦਾ ਰਿਹਾ। ਅਤੇ ਮਹਾਰਾਜਾ ਦਲੀਪ ਸਿੰਘ ਰੂਸੀਆਂ ਤੋਂ ਨਿਰਾਸ਼ ਹੋ ਕੇ ਮੁੜ ਫਰਾਂਸ ਚਲਾ ਗਿਆ। ਆਜ਼ਾਦੀ ਦੀ ਰਾਹ ਤੇ ਤੁਰੇ ਹੋਏ ਭਾਰਤੀ ਪਾਧੀਆਂ ਦੀ ਇਹ ਦੂਸਰੀ ਕੂਟਨੀਤਕ ਹਾਰ ਸੀ।

ਸਮਾਂ ਗਤੀਸ਼ੀਲ ਰਿਹਾ ਕੂਕਾ ਕ੍ਰਾਂਤੀ ਔਕੜਾਂ ਦੇ ਬਾਵਜੂਦ ਚਲਦੀ ਰਹੀ ਨਿੱਤ ਨਵੀਂ ਜਥੇਬੰਦੀਆਂ ਸ਼ਹਾਦਤਾਂ ਲਈ ਸਜਦੀਆਂ ਰਹੀਆਂ। ਕਈ ਫਾਂਸੀਆਂ ਤੇ ਚੜੇ, ਕਈ ਤੋਪਾਂ ਅੱਗੇ ਉੱਡੇ, ਕਈਆਂ ਨੇ ਜੇਲਾਂ ਦੀਆਂ ਹਨੇਰੀਆਂ ਕਾਲ ਕੋਠੜੀਆਂ ਵਿੱਚ ਵੀ ਦਮ ਤੋੜ ਦਿੱਤੇ, ਕਈਆਂ ਨੂੰ ਕਾਲੇ ਪਾਣੀ ਦੀ ਸਜ਼ਾ ਹੋਈ.... ਅਤੇ ਕਈਆਂ ਨੂੰ ਤਾਂ ਸਮੁੰਦਰਾਂ ਵਿੱਚ ਡੋਬ ਕੇ ਮਾਰ ਦਿਤਾ। ਤਸੀਹਿਆਂ ਔਰ ਤਸ਼ਿਦਦ ਦੇ

ਝੱਖੜ ਵਿੱਚ ਵੀ ਭੈਣੀ ਦਾ ਕ੍ਰਾਂਤੀ ਦੀਪ ਜਲਦਾ ਰਿਹਾ ਕੁਰਬਾਨੀਆਂ ਦੇ ਗੀਤ ਗਾਉਂਦਾ ਰਿਹਾ। ਆਜ਼ਾਦੀ ਦਾ ਸੰਦੇਸ਼ ਦਿੰਦਾ ਰਿਹਾ।

ਅੰਗਰੇਜ਼ਾਂ ਨੇ ਗੁਰੂ ਰਾਮ ਸਿੰਘ ਨੂੰ ਨਜ਼ਰਬੰਦ ਕੀਤਾ ਤਾਂ ਕ੍ਰਾਂਤੀ ਦੀ ਵਾਗ ਡੋਰ ਸਤਿਗੁਰਾਂ ਪੰਜਾਂ ਸੂਬਿਆਂ ਨੂੰ ਸੌਂਪ ਦਿੱਤੀ। ਹਕੂਮਤ ਨੇ ਉਹਨਾਂ ਪੰਜਾਂ ਸੂਬਿਆਂ ਨੂੰ ਵੀ ਗ੍ਰਿਫਤਾਰ ਕਰ ਲਿਆ। ਸਤਿਗੁਰਾਂ ੧੭ ਹੋਰ ਸੂਬੇ ਥਾਪ ਦਿੱਤੇ ਹਕੂਮਤ ਨੇ ਉਹਨਾਂ ਸਾਰਿਆਂ ਨੂੰ ਵੀ ਕੈਦ ਕਰ ਲਿਆ ਤੇ ਹੰਕਾਰ ਵਿੱਚ ਭਰ ਕੇ ਕਿਹਾ, "ਬਾਬਾ ਸਾਹਿਬ ਅਬ ਕਿਆ ਕਰੋਗੇ!" ਸਤਿਗੁਰਾਂ ਪ੍ਰਬਲ ਆਤਮ ਵਿਸ਼ਵਾਸ ਦੇ ਰੋਹ ਨਾਲ ਕਿਹਾ," ਓਏ ਬਿੱਲਿਆ! ਮੈਂ ਘਰ ਘਰ ਰਾਮ ਸਿੰਘ ਕਰ ਦਿਆਂਗਾ। ਇਕ ਸਧਾਰਨ ਜਿਹਾ ਕੂਕਾ ਵੀ ਜਿੱਥੇ ਖੜ ਜਾਏਗਾ, ਕਿਸੇ ਨੂੰ ਨਾਮ ਦੇਵੇਗਾ, ਉਹਦਾ ਵੀ ਉਹੀ ਅਸਰ ਹੋਏਗਾ, ਜੋ ਮੇਰਾ ਹੈ....।" ਸਤਿਗੁਰਾਂ ਦੇ ਇਹ ਸ਼ਬਦ ਅੱਖਰ ਅੱਖਰ ਸਤਿ ਹੋਏ। ਕੂਕਾ ਆਪਣੀ ਪ੍ਰਤਿਗਿਆ ਔਰ ਆਚਰਣ ਤੇ ਡਟਿਆ ਰਿਹਾ। ਕ੍ਰਾਂਤੀ ਦੇ ਦੀਵੇ ਵਿੱਚ ਤੇਲ ਦੀ ਥਾਂ ਸ਼ਹਾਦਤਾਂ ਦਾ ਲਹੂ ਪਾ ਕੇ ਦੀਪ ਬਲਦਾ ਰੱਖਿਆ। ਸਤਿਗੁਰਾਂ ਦੇ ਜਲਾਵਤਨ ਹੋਣ ਤੋਂ ਬਾਦ ਵੀ ਗੁਰੂ ਹਰੀ ਸਿੰਘ ਅਤੇ ਫੇਰ ਸਤਿਗੁਰੂ ਪ੍ਰਤਾਪ ਸਿੰਘ ਨੇ ਭੀ ਇਸ ਜੋਤ ਨੂੰ ਜਲਾਈ ਰੱਖਿਆ। ੧੮੭੨ ਤੋਂ ਭੈਣੀ ਸਾਹਿਬ ਨੂੰ ਸੀਲ ਕਰਕੇ ਬੈਠੀ ਪਲਿਸ ਚੌਕੀ ਨੇ ੧੯੨੩ ਤੱਕ ਲੱਗਭਗ ੫੦ ਸਾਲ ਤੱਕ ਜ਼ੁਲਮਾਂ ਦੀ ਇੰਤਹਾ ਕਰ ਦਿੱਤੀ। ਗੁਰੂ ਦਰਸ਼ਨਾਂ ਨੂੰ ਆਏ ਹਰ ਸਿੱਖ ਨੂੰ ਸ਼ੰਕਾ ਦੇ ਅਧਾਰ ਤੇ ਭਿਆਨਕ ਤਸੀਹੇ ਦਿੰਦੇ। ਦਰਸ਼ਨਾਰਥੀ ਸਿੱਖ ਦੇ ਹੱਥਾਂ ਤੇ ਭਾਰੇ ਮੰਜੇ ਦੇ ਪਾਵੇ ਰੱਖ ਕੇ ਪਹਿਰੇ ਦਾਰ ਸੌਂਦੇ। ਹੱਥਾਂ ਵਿੱਚ ਰਕਤ ਦੀ ਧਾਰਾ ਵਗਦੀ ਪਰ ਸਿੱਖ ਫੇਰ ਨਾ ਡੋਲਦਾ। ਇਸ ਆਸ ਤੇ ਖਿੜਿਆ ਰਹਿੰਦਾ ਕਿ ਸਵੇਰੇ ਦਰਸ਼ਨ ਦੀ ਇਜਾਜ਼ਤ ਮਿਲ ਜਾਵੇਗੀ, ਦੀਦਾਰੇ ਯਾਰ ਹੋਣਗੇ।

ਗੁਰੂ ਰਾਮ ਸਿੰਘ ਦੁਆਰਾ ਜਲਾਈ ਗਈ ਆਜ਼ਾਦੀ ਦੀ ਸ਼ਮਾ ਜਲਦੀ ਰਹੀ, ਪ੍ਰਵਾਨੇ ਹੱਸ ਹੱਸ ਕੁਰਬਾਨ ਹੁੰਦੇ ਰਹੇ, ੧੯੩੫ ਵਿੱਚ ਡਾ. ਰਜਿੰਦਰ ਪ੍ਰਸਾਦ ਨੇ ਲਿਖਿਆ ਸੀ ਕਿ "ਗੁਰੂ ਰਾਮ ਸਿੰਘ ਦਾ ਚੁੱਕਿਆ ਹੋਇਆ ਆਜ਼ਾਦੀ ਦਾ ਝੰਡਾ ਹੀ ਕਈ ਹੱਥਾਂ ਤੋਂ ਹੁੰਦਾ ਹੋਇਆ ਮਹਾਤਮਾ ਗਾਂਧੀ ਦੇ ਹੱਥਾਂ ਤੱਕ ਆਇਆ ਹੈ...।"

ਅਖੀਰ ਦੇਸ਼ ਆਜ਼ਾਦ ਹੋਇਆ। ਕੂਕਿਆਂ ਦੀ ਸ਼ਪਥ, ਪ੍ਰਤਿਗਿਆ ਪੂਰੀ ਹੋਈ। ਅੰਗਰੇਜ਼ਾਂ ਨੂੰ ਇਹ ਮੁਲਕ ਛੱਡਣਾ ਪਿਆ। ਪਰ ਜਾਣ ਤੋਂ ਪਹਿਲਾਂ ਜਿੰਨੀ ਹਿੰਸਾ ਉਹ ਕੂਕਿਆਂ ਨਾਲ ਕਰ ਸਕੇ ਉਸ ਤੋਂ ਵੱਧ ਹਿੰਸਾ ਉਹ ਇਸ ਕੌਮ ਦੇ ਸਾਹਿਤ ਅਤੇ ਇਤਿਹਾਸ ਨਾਲ ਕਰ ਗਏ। ਕਹਿੰਦੇ ਹਨ, "ਜੇ ਕਿਸੇ ਕੌਮ ਨੂੰ ਮਾਰਨਾ ਹੋਵੇ ਤਾਂ ਉਸ ਦੇ ਗੌਰਵਸ਼ਾਲੀ ਇਤਿਹਾਸ ਨੂੰ ਮਾਰ ਦਿਓ, ਉਹ ਕੌਮ ਆਪਣੇ ਆਪ ਮਰ ਜਾਏਗੀ।" ਤਕਰੀਬਨ ਸਾਰੇ ਸਿੱਖ ਇਤਿਹਾਸਕਾਰ ਅਤੇ ਲਿਖਾਰੀ—ਭਾਵੇਂ ਡਾ. ਫੌਜਾ ਸਿੰਘ ਹੋਣ ਜਾਂ ਸ. ਖੁਸ਼ਵੰਤ ਸਿੰਘ, ਡਾ. ਐਮ.ਐਮ ਆਹਲੂਵਾਲੀਆ ਹੋਣ ਜਾਂ ਸ. ਸ਼ਮਸ਼ੇਰ ਸਿੰਘ ਅਸ਼ੋਕ— ਸਾਰਿਆਂ ਇੱਕ ਸੁਰ ਨਾਲ ਅੰਗਰੇਜ਼ਾਂ ਵਲੋਂ ਨਾਮਧਾਰੀ ਇਤਿਹਾਸ ਨੂੰ ਖਤਮ ਕਰਨ ਦੀ ਗੱਲ ਕਹੀ ਹੈ। ਜਿਹੜੇ ਤੱਥ ਖਤਮ ਨਹੀਂ ਕੀਤੇ ਜਾ ਸਕੇ ਉਹਨਾਂ ਵਿੱਚ ਲੋਭ ਜਾਂ ਭੈ ਨਾਲ, ਕਾਫੀ ਤੋੜ ਮਰੋੜ ਕਰਵਾਇਆ ਗਿਆ। ਨਮੂਨੇ ਵਜੋਂ "ਖੁਰਸ਼ੀਦ ਖਾਲਸਾ" ਕਰਤਾ ਬਾਵਾ ਨਿਹਾਲ ਸਿੰਘ ਅਤੇ ਭਾਈ ਸਰਮੁਖ ਸਿੰਘ ਸੀ ਜੋ ੧੮੮੭ ਵਿੱਚ ਲਾਹੌਰ ਤੋਂ ਦੀਵਾਨ ਬੂਟਾ ਸਿੰਘ ਦੇ ਛਾਪੇ ਖਾਨੇ ਵਿੱਚ ਛਾਪੀ ਗਈ। ਇਸ ਤੇ ਤੱਤਕਾਲ ਪਾਬੰਦੀ ਲਾ ਦਿੱਤੀ ਗਈ। ਮੁੜ ੧੯੧੨ ਵਿੱਚ ੨੫ ਸਾਲ ਬਾਦ ਵਿਤਰਨ ਦੀ ਮੰਜ਼ੂਰੀ ਦਿੱਤੀ, ਜਦੋਂ ਇਸ ਵਿੱਚੋਂ ਸਰਕਾਰ ਲਈ ਅਹਿਤਕਾਰੀ ਅੰਸ਼ ਕੱਢ ਦਿੱਤੇ ਗਏ ਅਤੇ ਸਤਿਗੁਰੂ ਰਾਮ ਸਿੰਘ ਦੇ ਨਾਂ ਨਾਲੋਂ, 'ਸਤਿਗੁਰੂ' ਸ਼ਬਦ ਹਟਾ ਦਿੱਤਾ ਗਿਆ। ਕਲਮ ਦੇ ਧਨੀ ਪ੍ਰਮੁੱਖ ਵਿਦਵਾਨ ਸ. ਗੁਰਬਖਸ਼ ਸਿੰਘ ਪ੍ਰੀਤਲੜੀ ਨੇ ਆਪ ਲਿਖਿਆ ਹੈ, "ਮੈਂ ਪੁੱਛਦਾ ਹਾਂ ਮੈਨੂੰ ਮਹਾਰਾਜ ਰਾਮ ਸਿੰਘ ਦਾ ਜੀਵਨ ਸਕੂਲ ਵਿਚ ਕਿਉਂ ਨਹੀਂ ਪੜ੍ਹਾਇਆ ਗਿਆ? ਚੀਨ, ਜਪਾਨ, ਰੂਸ, ਜਰਮਨੀ ਸਾਰੇ ਵਲੈਤ ਵਿੱਚ ਕੋਈ ਆਦਮੀ ਨਹੀਂ ਜਿਹਦੀ ਕੋਈ ਕਹਾਣੀ ਹੋਵੇ ਤੇ ਮੈਂ ਨਾਂ ਜਾਣਦਾ ਹੋਵਾਂ...। ਪਰ ਮਹਾਰਾਜ ਰਾਮ ਸਿੰਘ ਮੇਰੇ ਆਪਣੇ ਦੇਸ਼ ਦੇ ਉਜਲੇ ਮਹਾਪੁਰਖ ਦਾ ਜਾਣੂ ਮੈਂ ਅੱਧੀ ਉਮਰ ਬਿਤਾ ਕੇ ਅੱਜ ਹੋਇਆ ਹਾਂ। ਤੇ ਉਹ ਵੀ ਉਨਾ ਨਹੀਂ ਕਿ ਉਹਨਾਂ ਤੇ ਇਕ ਮੁਕੰਮਲ ਕਿਤਾਬ ਲਿਖ ਸਕਾਂ।"

ਖੁਸ਼ੀ ਦੀ ਗੱਲ ਹੈ ਕਿ ਨਾਮਧਾਰੀ ਪੰਥ ਦੇ ਰਹਿਬਰ ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੇ ਮਾਰਗ ਦਰਸ਼ਨ ਵਿੱਚ ਹੁਣ ਸਾਹਿਤਕ ਅਤੇ ਇਤਿਹਾਸਕ ਦ੍ਰਿਸ਼ ਤੇਜ਼ੀ ਨਾਲ ਬਦਲ ਰਹੇ ਹਨ। ਪਿਛਲੇ ਤਕਰੀਬਨ ੨ ਦਹਾਕਿਆਂ ਤੋਂ ਕੀਤੇ ਜਾ ਰਹੇ ਉਪਰਾਲਿਆਂ ਸਦਕਾ ਅੱਜ, "ਭਾਰਤੀ ਸਵਤੰਤਰਤਾ ਸੰਗਰਾਮ" ਨਾਲ ਸਬੰਧਤ ਕਿਸੇ ਸਕੂਲ ਜਾਂ ਕਾਲਿਜ ਦੀ ਇਤਿਹਾਸ ਦੀ ਪੁਸਤਕ "ਕੂਕਾ ਲਹਿਰ" (Kooka Movement) ਦੀ ਚਰਚਾ ਤੋਂ ਬਗੈਰ ਅਧੂਰੀ ਹੈ। ਭਾਰਤੀ ਸਿਖਿਆ ਅਤੇ ਸੰਸਕ੍ਰਿਤੀ ਦੇ ਪ੍ਰਾਚੀਨ ਕੇਂਦਰ ਬਨਾਰਸ ਸੰਪੂਰਨਾਨੰਦ ਸੰਸਕ੍ਰਿਤ ਵਿਸ਼ਵ ਵਿਦਿਆਲਿਆ ਵਿੱਚ "ਸਤਿਗੁਰੂ ਰਾਮ ਸਿੰਘ ਚੇਅਰ" ਦੀ ਸਥਾਪਨਾ ਤੋਂ ਬਾਦ ਗੁਰੂ ਨਾਨਕ ਦੇਵ ਯੂਨੀਵਰਸਿਟੀ ਅੰਮ੍ਰਿਤਸਰ ਜਿਹੇ ਪੰਜਾਬੀ ਸਿੱਖਿਆ ਕੇਂਦਰ ਵਿੱਚ ਭੀ ਸ੍ਰੀ ਸਤਿਗੁਰੂ ਜੀ ਦੀ ਕ੍ਰਿਪ ਪ੍ਰੇਰਨਾ ਅਤੇ ਪੰਜਾਬ ਦੇ ਮੁਖ ਮੰਤਰੀ ਸ. ਪ੍ਰਕਾਸ਼ ਸਿੰਘ ਬਾਦਲ ਦੇ ਉਪਰਾਲਿਆਂ ਸਦਕਾ "ਨਾਮਧਾਰੀ ਗੁਰੂ ਰਾਮ ਸਿੰਘ ਚੇਅਰ" ਦੀ ਸਥਾਪਨਾ ਕਰਕੇ ਭਾਰਤੀ ਸਭਿਅਤਾ ਅਤੇ ਸੰਸਕ੍ਰਿਤੀ ਨੂੰ ਪੰਜਾਬੀ ਯੋਗਦਾਨ ਅਤੇ ਆਜ਼ਾਦੀ ਹਿੱਤ ਦਿੱਤੀਆਂ ਗਈਆਂ ਨਾਮਧਾਰੀ ਕੁਰਬਾਨੀਆਂ ਦਾ ਵਿਓਰੇਵਾਰ ਗੁਣਗਾਨ ਲਈ ਰਾਹ ਬਣਾ ਦਿਤਾ ਹੈ।

*੭੯੬, ੬ ਮੁਹਾਲੀ*
*ਚੰਡੀਗੜ੍ਹ।*



# ਨਾਮਧਾਰੀ ਲਹਿਰ ਦਾ ਕ੍ਰਾਂਤੀਕਾਰੀ ਸੰਕਲਪ

*—ਡਾ. ਅਜੀਤ ਸਿੰਘ*

ਮੈਂ ਪਿਛਲੇ ਕੋਈ ਦੋ ਤਿੰਨ ਸਾਲਾਂ ਤੋਂ ਅੰਗ੍ਰੇਜ਼ੀ ਵਿਚ "The revolutionary concept of Namdhari Movement" ਲਿਖਣ ਦੇ ਜਤਨ ਵਿਚ ਹਾਂ। ਮੈਂ ਅਨਜਾਣ ਸਾਹਿਬ ਨੂੰ ਨਾਲ ਲੈ ਕੇ ਹੰਸਪਾਲ ਜੀ ਨੂੰ ਮਿਲਿਆ ਤੇ ਉਹਨਾਂ ਨੂੰ ਆਪਣੀ ਇੱਛਾ ਪ੍ਰਗਟ ਕੀਤੀ। ਉਹ ਖੁਸ਼ ਹੋਏ ਤੇ ਉਤਸ਼ਾਹ ਵਜੋਂ ਮੈਨੂੰ ਨਾਮਧਾਰੀ ਇਤਿਹਾਸ ਨਾਲ ਸਬੰਧਿਤ ਕਈ ਪੁਸਤਕਾਂ ਦਿੱਤੀਆਂ ਜਿਨ੍ਹਾਂ ਵਿੱਚ ਸਤਿਗੁਰੂ ਰਾਮ ਸਿੰਘ ਜੀ ਦੇ ਹੁਕਮਨਾਮੇ ਵੀ ਸਨ।

ਇਤਿਹਾਸ ਦਾ ਵਿਦਿਆਰਥੀ ਹੋਣ ਕਰਕੇ ਮੈਂ ਚੈਪਟਰ-ਵੰਡ ਕਰਕੇ ਨਾਲ ਹੀ ਲੈ ਗਿਆ ਸਾਂ। ਹੰਸਪਾਲ ਜੀ ਨੂੰ ਇਹ ਵੰਡ ਵੀ, ਚੰਗੀ ਲੱਗੀ। ਮੈਂ ਇਹ ਪੁਸਤਕਾਂ ਪੜ੍ਹੀਆਂ, ਹੁਕਮਨਾਮੇ ਵੀ ਅੰਗਰੇਜ਼ੀ ਵਿਚ ਲਿਖੀਆਂ ਪੁਸਤਕਾਂ ਵੀ। ਨੋਟਿਸ ਲਏ, ਇਕ ਪੂਰੀ ਤਸਵੀਰ ਮੇਰੇ ਜ਼ਿਹਨ ਵਿਚ ਬੈਠ ਗਈ-ਕੀ ਲਿਖਣਾ ਹੈ? ਕਿਵੇਂ ਲਿਖਣਾ ਹੈ? ਪਰ ਮੇਰੀ ਬਦਕਿਸਮਤੀ! ਘਰ ਬਦਲੀ ਵਿਚ ਉਹ ਨੋਟਸ ਕਿਧਰੇ ਗੁੰਮ ਗਏ। ਬੀਮਾਰੀ ਕਾਰਨ ਤੇ ਕੁਝ ਘਰੇਲੂ ਪ੍ਰਸਥਿਤੀਆਂ ਕਾਰਨ ਮੈਂ ਉਹ ਦਰਜਨਾਂ ਪੁਸਤਕਾਂ ਫੇਰ ਨਾ ਪੜ੍ਹ ਸਕਿਆ। ਨੋਟਸ ਲੱਭਣ ਦੇ ਜਤਨ ਜਾਰੀ ਹਨ।

ਪਹਿਲਾਂ ਮੈਂ ਦੋ ਸੁਆਲਾਂ ਦੇ ਉੱਤਰ ਦੇ ਲਵਾਂ। ਇਹ ਪੁਸਤਕ ਮੈਂ ਅੰਗਰੇਜ਼ੀ ਵਿਚ ਕਿਉਂ ਲਿਖਣਾ ਚਾਹੁੰਦਾ ਹਾਂ? ਏਥੇ ਇਕ ਘਟਨਾ ਦਾ ਜ਼ਿਕਰ ਜ਼ਰੂਰੀ ਜਾਪਦਾ ਹੈ। ਕੁਝ ਸਾਲ ਪਹਿਲਾਂ ਮੈਂ ਤੇ ਮੇਰਾ ਇਕ ਮਿੱਤਰ ਗੁਰਦੁਆਰਾ ਸੀਸ ਗੰਜ ਸਾਹਿਬ ਸਾਹਮਣੇ ਖੜ੍ਹੇ ਸਾਂ। ਦੋ ਗੁਜਰਾਤੀ ਭਾਈ ਆਏ ਤੇ ਟੁੱਟੀ-ਫੁੱਟੀ ਹਿੰਦੀ ਵਿੱਚ ਪੁੱਛਣ ਲੱਗੇ, "ਯਹਾਂ ਬਾਬਾ ਨਾਨਕ ਰਾਮ ਜੀ ਆਏ ਥੇ।" ਇਹ ਸੁਣ ਕੇ ਅਸੀਂ ਹੈਰਾਨ ਪ੍ਰੇਸ਼ਾਨ ਹੋ ਗਏ। ਉਹਨਾਂ ਨੂੰ ਗੁਰਦੁਆਰਾ ਸੀਸ ਗੰਜ ਸਾਹਿਬ ਦੇ ਇਤਿਹਾਸ ਬਾਰੇ ਦੱਸਿਆ। ਇਹ ਸੁਣ ਕੇ ਉਹਨਾਂ ਵਿਚੋਂ ਇਕ ਬੋਲਿਆ—ਯਹ ਬਾਤੇਂ ਆਪ ਗੁਜਰਾਤੀ ਮੇਂ ਕਿਉਂ ਨਹੀਂ ਲਿਖਤੇ? ਉਹ ਸੱਚਾ ਸੀ, ਸਹੀ ਸੀ। ਅਸੀਂ ਦੋਨੋਂ ਬੜੇ ਮਾਯੂਸ ਹੋਏ-ਲੱਖਾਂ-ਕਰੋੜਾਂ ਰੁਪਏ ਜਲਸੇ-ਜਲੂਸਾਂ ਤੇ ਹੋਰ ਝਗੜੇ-ਝਾਂਜਿਆਂ ਤੇ ਖਰਚ ਹੁੰਦੇ ਹਨ, ਪਰ ਏਧਰ ਕੋਈ ਨਹੀਂ ਸੋਚਦਾ। ਮੈਂ ਜਦੋਂ ਇਕ ਵਾਰ ਪੰਜਾਬੀ ਦੇ ਪ੍ਰਸਿੱਧ ਇਤਿਹਾਸਿਕ ਨਾਵਲਕਾਰ ਗਿ. ਭਜਨ ਸਿੰਘ ਨਾਲ ਇਹ ਗੱਲ ਕੀਤੀ ਤਾਂ ਉਹ ਕਹਿਣ ਲੱਗੇ ਮੈਂ ਕੁਝ ਅਜਿਹੇ ਜਤਨ ਕੀਤੇ ਸਨ ਪਰ ਫੇਰ ਉਪਰਲਿਆਂ ਨੇ ਇਹ ਜਤਨ ਇਹ ਕਹਿਕੇ ਬੰਦ ਕਰਵਾ ਦਿੱਤੇ ਕਿ ਅਜਿਹੇ ਕੰਮ ਤੇ ਪੈਸੇ ਬਰਬਾਦ ਕਰਨ ਦੀ ਕੋਈ ਲੋੜ ਨਹੀਂ। ਸੋ ਮੈਂ ਉਦੋਂ ਹੀ ਸੋਚ ਲਿਆ ਸੀ ਕਿ ਇਤਿਹਾਸ ਬਾਰੇ ਜਦੋ ਵੀ ਕੋਈ ਪੁਸਤਕ ਲਿਖਾਂਗਾ ਅੰਗਰੇਜ਼ੀ ਵਿਚ ਲਿਖਾਂਗਾ। ਇਹ ਨਹੀਂ ਕਿ ਮੈਂ ਅੰਗਰੇਜ਼ੀ ਦਾ ਕੋਈ ਵੱਡਾ ਵਿਦਵਾਨ ਹਾਂ ਪਰ ਇਹ ਮੈਂ ਨਿਸਚੇ ਨਾਲ ਆਖ ਸਕਦਾਂ ਹਾਂ ਕਿ ਮੈਂ ਚੰਗੀ ਚੋਖੀ ਅੰਗਰੇਜ਼ੀ ਬੜੇ ਭਰੋਸੇ ਨਾਲ ਲਿਖ ਸਕਦਾ ਹਾਂ। ਦੂਜਾ ਪ੍ਰਸ਼ਨ—ਮੈਂ ਨਾਮਧਾਰੀ ਲਹਿਰ ਬਾਰੇ ਹੀ ਕਿਉਂ ਲਿਖਣਾ ਚਾਹੁੰਦਾ ਹਾਂ?

ਜਦੋਂ ਮੈਂ ਇਤਿਹਾਸ ਦੀ ਐਮ.ਏ. ਕੀਤੀ ਸੀ, ਇਕ ਪਰਚਾ ਸਿੱਖ ਇਤਿਹਾਸ ਬਾਰੇ ਵੀ ਸੀ। ਮੈਂ ਸਿਖ ਇਤਿਹਾਸ ਨਾਲ ਸਬੰਧਿਤ ਬਾਹਰਲੇ ਤੇ ਅੰਦਰਲੇ ਲੇਖਕਾਂ ਦੀਆਂ ਲਗਭਗ ਸਾਰੀਆਂ ਪੁਸਤਕਾਂ ਪੜ੍ਹੀਆਂ ਸਨ। ਮੈਂ ਸਿੱਖ ਧਰਮ, ਸਿੱਖ ਦਰਸ਼ਨ, ਸਿੱਖੀ ਸਿਧਾਂਤਾਂ ਅਤੇ ਸਿੱਖ ਵਿਚਾਰਧਾਰਾ ਨੂੰ ਸ਼ੁਰੂ ਤੋਂ ਹੀ ਇਨਕਲਾਬੀ ਮੰਨਦਾ ਆਇਆ ਹਾਂ। ਇਹ ਵੱਖਰੀ ਗੱਲ ਹੈ ਕਿ ਇਨਕਲਾਬ ਦਾ ਸੰਕਲਪ ਤੇ ਸਰੂਪ ਸਮੇਂ ਤੇ ਪ੍ਰਸਥਿਤੀਆਂ ਅਨੁਸਾਰ ਬਦਲਦਾ ਰਿਹਾ ਹੈ। ਮੈਂ ਸਮਝਦਾ ਹਾਂ, ਸ੍ਰੀ ਗੁਰੂ ਨਾਨਕ ਦੇਵ ਜੀ ਦਾ ਮਲਕ ਭਾਗੋ ਦੇ ਵਿਰੋਧ ਵਿੱਚ ਭਾਈ ਲਾਲੋ ਨਾਲ ਖੜ੍ਹੇ ਹੋਣਾ ਇਨਕਲਾਬੀ ਕਰਮ ਸੀ। ਗੁਰੂ ਅਰਜਨ ਦੇਵ ਜੀ ਅਤੇ ਗੁਰੂ ਤੇਗ ਬਹਾਦੁਰ ਜੀ ਦੀਆਂ ਸ਼ਹੀਦੀਆਂ ਨੂੰ ਵੀ ਮੈਂ ਇਤਿਹਾਸਕ ਤੇ ਮਨੁੱਖੀ ਪੱਖੋਂ ਇਤਿਹਾਸਕ ਇਨਕਲਾਬੀ ਘਟਨਾਵਾਂ ਮੰਨਦਾ ਹਾਂ। ਦਸਵੇਂ ਪਾਤਸ਼ਾਹ ਨੇ ਤਾਂ ਅਸਲੋਂ ਹੀ ਇਨਕਲਾਬ ਲਿਆ ਦਿੱਤਾ। ਅਤਿਆਚਾਰ, ਬੇਇਨਸਾਫੀ, ਧੱਕੇਸ਼ਾਹੀ, ਧਾਰਮਿਕ ਕੱਟੜਤਾ ਅਤੇ ਗ਼ੈਰ-ਇਨਸਾਨੀ ਕੀਮਤਾਂ ਵਿਰੁੱਧ ਤਲਵਾਰ ਚੁੱਕ ਲਈ, ਸੰਘਰਸ਼ ਕੀਤਾ, ਇਕ ਨਵੇਂ ਤੇ ਵੱਖਰੇ ਸਮਾਜ ਨੂੰ ਜਨਮ ਦਿੱਤਾ, ਜਿਹੜਾ ਕੁਰਬਾਨੀ ਤੇ ਤਿਆਗ ਲਈ ਹਮੇਸ਼ਾ ਤਿਆਰ ਰਹਿੰਦਾ ਸੀ। ਉਹਨਾਂ ਜ਼ਾਤ (ਵਿਅਕਤੀ) ਨੂੰ ਜਮਾਤ ਵਿੱਚ ਬਦਲ ਦਿੱਤਾ। ਗੁਰੂ ਸਾਹਿਬ ਦਾ ਇਹ ਇਨਕਲਾਬੀ ਕਰਮ ਸੰਸਾਰ ਦੇ ਇਤਿਹਾਸ ਵਿੱਚ ਬੇ-ਜੋੜ ਹੈ। ਸਾਹਿਬ-ਜ਼ਾਦਿਆਂ ਤੇ ਸਿੰਘਾਂ ਦੀਆਂ ਸ਼ਹੀਦੀਆਂ ਇਤਿਹਾਸਕ ਪੱਖੋਂ ਦਿਲ ਹਿਲਾ ਦੇਣ ਵਾਲੀਆਂ ਇਨਕਲਾਬੀ ਘਟਨਾਵਾਂ ਹਨ। ਬਾਬਾ ਬੰਦਾ ਸਿੰਘ ਬਹਾਦੁਰ, ਸ. ਜੱਸਾ ਸਿੰਘ ਰਾਮਗੜ੍ਹੀਆ, ਸ. ਜੱਸਾ ਸਿੰਘ ਆਹਲੂਵਾਲੀਆ, ਬਾਬਾ ਦੀਪ ਸਿੰਘ, ਭਾਈ ਮਤੀ ਦਾਸ ਤੇ ਹੋਰ ਸੂਰਮਿਆਂ ਦੀਆਂ ਕੁਰਬਾਨੀਆਂ ਨਾਲ ਸਿੱਖ ਇਤਿਹਾਸ ਭਰਿਆ ਹੋਇਆ ਹੈ। ਵੇਲੇ ਦੀ ਸਰਕਾਰ ਨੂੰ ਸਿੱਖੀ ਕਿਰਦਾਰ ਤੋਂ ਭੈ ਆਉਂਦਾ ਸੀ। ਇਸ ਸਿੱਖੀ ਕਿਰਦਾਰ ਦੇ ਇਨਕਲਾਬੀ ਕਰਮ ਕਰਕੇ ਹੀ ਸਿੱਖ-ਰਾਜ ਦੀ ਸਥਾਪਨਾ ਹੋਈ।

ਜਦੋਂ ਮੈਂ ਨਾਮਧਾਰੀ ਇਤਿਹਾਸ ਪੜ੍ਹਿਆ ਤਾਂ ਮੇਰੇ ਲੂੰ ਕੰਡੇ ਖੜ੍ਹੇ ਹੋ ਗਏ। ਏਨਾ ਸਿਦਕ, ਏਨਾ ਸਿਰੜ ਏਨੀ ਸੱਚ ਦਿੱਲੀ, ਏਨੀ ਸੁਹਿਰਦਾ ਤੇ ਏਨੀ ਸੂਰਮਤਾਈ। ਮੇਰੇ ਸਾਹਮਣੇ ਭਾਈ ਨਾਹਰ ਸਿੰਘ, ਭਾਈ ਕਿਰਪਾਲ ਸਿੰਘ ਦੀ ਨਾਮਧਾਰੀ ਇਤਿਹਾਸ ਬਾਰੇ ਅੰਗਰੇਜ਼ੀ ਵਿੱਚ Rebels Against the Bristist Rule" ਲਿਖੀ ਪਈ ਹੈ। ਪੰਜਾਬੀ ਵਿਚ ਇਸ ਦਾ ਤਰਜਮਾ ਇੰਝ ਕੀਤਾ ਜਾ ਸਕਦਾ ਹੈ। ਅੰਗਰੇਜ਼ੀ ਰਾਜ ਵਿਰੁੱਧ ਬਗ਼ਾਵਤ ਕਰਨ ਵਾਲੇ। ਮੈਂ ਇਹਨਾਂ ਵਿਦਵਾਨਾਂ ਜਿੰਨਾਂ ਨਾ ਤਾਂ ਸਿਆਣਾ ਨਾ ਹੀ ਇਹਨਾਂ ਨਾਮਵਰ ਇਤਿਹਾਸਕਾਰਾਂ ਵਰਗਾ ਇਤਿਹਾਸਕਾਰ। ਮੈਂ ਆਪਣੇ ਆਪ ਨੂੰ ਸਿਰਫ

ਇਤਿਹਾਸ ਦਾ ਨਿਮਾਣਾ ਜਿਹਾ ਵਿਦਿਆਰਥੀ ਮੰਨਦਾ ਹਾਂ। ਮੈਂ ਸਮਝਦਾ ਹਾਂ Rebels ਦੀ ਥਾਂ Revolutionaries ਹੋਣਾ ਚਾਹੀਦਾ ਸੀ। ਬਾਗੀ ਤੇ ਇਨਕਲਾਬੀ ਕਿਸੇ ਹੱਦ ਤੱਕ ਨਾਲੋਂ ਨਾਲ ਚਲਦੇ ਹਨ, ਕਿਉਂਕਿ ਦੋਨੋਂ ਹੀ ਅਤਿਆਚਾਰ ਤੇ ਵਧੀਕੀਆਂ ਵਿਰੁੱਧ ਲੜਦੇ ਹਨ, ਸੰਘਰਸ਼ ਕਰਦੇ ਹਨ। ਪਰ ਫੇਰ ਵੀ ਦੋਹਾਂ ਵਿਚ ਫ਼ਰਕ ਹੈ। ਇਨਕਲਾਬੀ ਸਿਰਫ਼ ਬਗ਼ਾਵਤ ਹੀ ਨਹੀਂ ਕਰਦੇ ਸਗੋਂ ਇਕ ਨਵਾਂ ਸਿਸਟਮ ਤੇ ਸਮਾਜ ਸਿਰਜਦੇ ਹਨ। ਨਵੀਆਂ ਕੀਮਤਾਂ ਨੂੰ ਜਨਮ ਦਿੰਦੇ ਹਨ,ਅਸਲੋਂ ਹੀ ਇਕ ਨਵਾਂ ਤੇ ਵੱਖਰਾ ਇਨਸਾਨ ਪੈਦਾ ਕਰਦੇ ਹਨ।

ਨਾਮਧਾਰੀ ਇਤਿਹਾਸ ਨੂੰ ਪੜ੍ਹੋ ਤਾਂ ਪਤਾ ਲੱਗੇਗਾ ਕਿ ਨਾਮਧਾਰੀ ਵੀਰਾਂ ਦੇ ਇਨਸਾਫ਼ ਦਾ ਸਿਲਸਿਲਾ ਆਪਣਾ ਸੀ, ਡਾਕ ਦਾ ਪ੍ਰਬੰਧ ਆਪਣਾ ਸੀ: ਸਰਕਾਰੀ ਨੌਕਰੀਆਂ ਕਬੂਲ ਨਹੀਂ ਕਰਨੀਆਂ, ਸਰਕਾਰੀ ਅਦਾਰਿਆਂ ਵਿਰੁੱਧ ਮੁਕੰਮਲ ਬਾਈਕਾਟ, ਬਾਹਰਲੇ ਕਪੜੇ ਨਹੀਂ ਪਾਉਣੇ। ਰਾਜਨੀਤਕ ਪੱਖੋਂ ਅੰਗਰੇਜ਼ੀ ਸਰਕਾਰ ਨਾਮਧਾਰੀਆਂ ਦੇ ਇਸ ਸਿਸਟਮ ਨੂੰ ਖ਼ਤਰਨਾਕ ਸਮਝਦੀ ਸੀ। ਜਿਹੜਾ ਅੰਦੋਲਨ ਮਹਾਤਮਾ ਗਾਂਧੀ ਨੇ ਪੰਜਾਹ ਸਾਲ ਪਿਛੋਂ ਚਲਾਇਆ ਸੀ। ਉਹ ਅੰਦੋਲਨ ਸਤਿਗੁਰੂ ਰਾਮ ਸਿੰਘ ਜੀ ਨੇ ਅੱਧੀ ਸਦੀ ਪਹਿਲਾਂ ਹੀ ਚਲਾ ਦਿੱਤਾ ਸੀ। ਅੰਗਰੇਜ਼ੀ ਸਰਕਾਰ ਇਸ ਨੂੰ ਇੱਕ ਵਿਧਰੋਹ ਦੇ ਰੂਪ ਵਿਚ ਦੇਖਦੀ ਸੀ। ਵਾਸਤਵ ਵਿਚ ਸਿੱਖ-ਸਮਾਜ ਹਰ ਪੱਖੋਂ ਨਿਘਾਰ ਵੱਲ ਜਾ ਰਿਹਾ ਸੀ। ਇਸ ਨੂੰ ਠੱਲ ਪਾਉਣ ਲਈ ਤੇ ਇਕ ਨਵੇਂ ਨਰੋਏ ਸਮਾਜ ਦੀ ਸਿਰਜਣਾ ਲਈ ਇਕ ਉੱਚੇ ਸੁੱਚੇ ਮਹਾਂ-ਪੁਰਸ਼ ਦੀ ਲੋੜ ਸੀ। ਇਕ ਪਾਸੇ ਅੰਗਰੇਜ਼ੀ ਸਰਕਾਰ ਸੀ, ਦੂਜੇ ਪਾਸੇ ਸਿੱਖ ਰਾਜੇ ਮਹਾਰਾਜੇ ਅਰਥਾਤ ਸਿੱਖ ਰਿਆਸਤਾਂ। ਦੋਨਾਂ ਨੂੰ ਹੀ ਨਾਮਧਾਰੀ ਲਹਿਰ ਦਾ ਇਹ ਪੈਂਤੜਾ ਪੁਗਦਾ ਨਹੀਂ ਸੀ।

ਮੈਂ ਸਤਿਗੁਰੂ ਰਾਮ ਸਿੰਘ ਜੀ ਨੂੰ ਵੇਖਿਆ ਨਹੀਂ ਪਰ ਉਹਨਾਂ ਦੇ ਹੁਕਮਨਾਮੇ ਪੜ੍ਹੇ ਹਨ ਜਿਹੜੇ ਅੰਗਰੇਜ਼ੀ ਸਰਕਾਰ ਦੇ ਜਤਨਾਂ ਦੇ ਬਾਵਜੂਦ ਕਾਲੇ ਪਾਣੀਆਂ ਤੋਂ ਏਧਰ ਆਉਂਦੇ ਰਹੇ। ਇਹਨਾਂ ਨੂੰ ਪੜ੍ਹ ਕੇ ਮਹਿਸੂਸ ਕੀਤਾ ਜਾ ਸਕਦਾ ਹੈ ਕਿ ਸਤਿਗੁਰੂ ਜੀ ਇਕ ਰੱਬੀ ਸਖਸ਼ੀਅਤ ਦੇ ਮਾਲਕ ਸਨ। ਸੌਖੀਆਂ ਗੱਲਾਂ, ਵੱਡੇ ਡੂੰਘੇ ਗੰਭੀਰ ਤੇ ਮਹਾਨ ਅਰਥਾਂ। ਬਾਣੀ ਪੜ੍ਹਨ ਨਿੱਤ-ਨੇਮ, ਸਨ ਕੇਸੀਂ ਇਸ਼ਨਾਨ ਪਿਛੋਂ ਕਰਨ ਦੀਆਂ ਹਿਦਾਇਤਾਂ ਥਾਂ ਥਾਂ ਮਿਲਦੀਆਂ ਹਨ। ਉਹਨਾਂ ਸਮਾਜ ਵਿੱਚ ਔਰਤ ਨੂੰ ਮਾਨਯੋਗ ਸਥਾਨ ਦਿੱਤਾ। ਜਦੋਂ ਵਿਆਹ ਦੀ ਰਸਮ ਵਿਚ ਤਬਦੀਲੀ ਲਿਆਂਦੀ ਤਾਂ ਅੰਗਰੇਜ਼ੀ ਸਰਕਾਰ ਨੂੰ ਮੁਸੀਬਤ ਪੈ ਗਈ। ਉਹ ਇਸ ਨੂੰ ਵੀ ਇਨਕਲਾਬ ਸਮਝਦੇ ਸਨ।

ਮਲੇਰ ਕੋਟਲੇ ਦੇ ਸ਼ਹੀਦਾਂ ਬਾਰੇ ਪੜ੍ਹੋ ਤਾਂ ਦਿਲ ਹਿੱਲ ਜਾਂਦਾ ਹੈ, ਰੂਹ ਕੰਬ ਉਠਦੀ ਹੈ। ਵਾਰ ਵਾਰ ਉਹਨਾਂ ਨਾਮਧਾਰੀ ਸੂਰਮਿਆਂ ਨੂੰ ਨਮਸਕਾਰ ਕਰਨ ਨੂੰ ਜੀ ਕਰਦਾ ਹੈ। ਕਿਹੋ ਜੇਹੀ ਚੁੰਬਕੀ ਤੇ ਮਹਾਨ ਸਖਸ਼ੀਅਤ ਸੀ ਸਤਿਗੁਰੂ ਜੀ ਦੀ। ਇਹ ਉਹਨਾਂ ਦੀ ਤੇਜਸੱਵੀ ਸਖਸ਼ੀਅਤ ਦਾ ਹੀ ਪ੍ਰਭਾਵ ਸੀ ਕਿ ਜੇ ਕਿਸੇ ਅੰਗਰੇਜ਼ ਨੇ ਕਿਹਾ ਕਿ ਤੂੰ ਕਹਿ ਦੇ-"ਮੈਂ ਸਤਿਗੁਰੂ ਰਾਮ ਸਿੰਘ ਦਾ ਸਿੱਖ ਨਹੀਂ ਤਾਂ ਤੇਰੀ ਜਾਨ ਬਖ਼ਸ਼ੀ ਜਾ ਸਕਦੀ ਹੈ।" ਇਹ ਸੁਣਿਆ ਨਹੀਂ ਕਿ ਉਸ ਨਾਮਧਾਰੀ ਸਿੱਖ ਨੇ ਅੰਗਰੇਜ਼ ਦੀ ਦਾੜ੍ਹੀ ਨੂੰ ਜਾ ਹੱਥ ਪਾਇਆ ਤੇ ਫੇਰ ਉਹ ਬਾਲਕ ਜਿਹੜਾ ਕੱਦ ਵਿਚ ਛੋਟਾ ਸੀ ਤੇ ਤੋਪ ਦੇ ਮੂੰਹ ਦੇ ਬਰਾਬਰ ਨਹੀਂ ਸੀ ਆਉਂਦਾ ਕਿਵੇਂ ਇੱਟਾਂ ਚੁੱਕ ਲਿਆਇਆ ਸੀ ਤੇ ਆਪਣੇ ਆਪ ਨੂੰ ਤੋਪ ਦੇ ਮੂੰਹ ਦੇ ਬਰਾਬਰ ਕਰਕੇ ਸ਼ਹੀਦੀ ਪ੍ਰਾਪਤ ਕੀਤੀ ਸੀ। ਇਹੋ ਜਿਹੇ ਇਨਕਲਾਬੀ ਯੋਧੇ ਹੀ ਰਾਜ ਪਲਟਾ ਲਿਆਉਣ ਦੇ ਸਮਰੱਥ ਹੁੰਦੇ ਹਨ। ਪਰ ਜਿਵੇਂ੧੮੫੭ ਵਿਚ ਸਿੱਖ ਰਿਆਸਤਾਂ ਅੰਗੇਰਜ਼ਾਂ ਨਾਲ ਸੀ, ਹੁਣ ਵੀ ਇਹ ਰਿਆਸਤਾਂ ਬਾਹਰਲੀ ਸਰਕਾਰ ਦੀਆਂ ਪਿੱਠੂ ਸਨ। ਇਸ ਦੇ ਬਾਵਜੂਦ ਅੰਗਰੇਜ਼ੀ ਰਾਜ ਨਾਮਧਾਰੀ ਲਹਿਰ ਨੂੰ ਸਿਆਸੀ ਪੱਖੋਂ ਬੜਾ ਖ਼ਤਰਨਾਕ ਸਮਝਦਾ ਸੀ।

ਨਾਮਧਾਰੀ ਇਤਿਹਾਸ ਪੜ੍ਹਦਿਆਂ ਜਿਸ ਦੂਜੀ ਘਟਨਾ ਨੇ ਮੈਨੂੰ ਹਲੂਣ ਕੇ ਰੱਖ ਦਿੱਤਾ, ਉਹ ਸੀ ਅੰਮ੍ਰਿਤਸਰ ਦੇ ਮੁਸਲਮਾਨ ਕਸਾਈਆਂ ਦਾ ਕਤਲ। ਜਦੋਂ ਨਾਮਧਾਰੀ ਸੂਰਮੇ ਉਹਨਾਂ ਕਸਾਈਆਂ ਨੂੰ ਮਾਰ ਕੇ ਭੈਣੀ ਸਾਹਿਬ ਆਏ ਤੇ ਸਾਰੀ ਗੱਲ ਦੱਸੀ ਤਾਂ ਸਤਿਗੁਰੂ ਜੀ ਨੇ ਕਿਹਾ ਮਾਰਕੇ ਤੁਸੀਂ ਆਏ ਹੋ, ਫੜੇ ਤੇ ਮਾਰੇ ਬੇਗੁਨਾਹ ਜਾਣਗੇ। ਜਾਓ, ਆਪਣੇ ਆਪ ਨੂੰ ਪੇਸ਼ ਕਰੋ ਤੇ ਸੱਚੀ ਗੱਲ ਦੱਸੋ। ਪਤਾ ਨਹੀਂ ਸਤਿਗੁਰੂ ਜੀ ਦੀ ਸ਼ਖਸੀਅਤ ਵਿਚ ਕਿੰਨਾ ਕੁ ਤੇਜ ਸੀ ਕਿ ਉਹ ਵੀਰ ਅੰਮ੍ਰਿਤਸਰ ਗਏ, ਆਪਣੇ ਆਪ ਨੂੰ ਪੇਸ਼ ਕੀਤਾ ਤੇ ਸ਼ਰ੍ਹੇ-ਆਮ ਫਾਂਸੀ ਦੇ ਰੱਸੇ ਗਲ ਵਿਚ ਪਾ ਸ਼ਹੀਦੀਆਂ ਪ੍ਰਾਪਤ ਕੀਤੀਆਂ। ਇਹੋ ਜਿਹੀਆਂ ਘਟਨਾਵਾਂ ਸਪਸ਼ਟ ਕਰਦੀਆਂ ਹਨ ਕਿ ਨਾਮਧਾਰੀ ਲਹਿਰ ਦਾ ਸੰਕਲਪ ਅਸਲੋਂ ਇਨਕਲਾਬੀ ਸੀ। ਇਹਨਾਂ ਇਨਕਲਾਬੀਆਂ ਨੇ ਰਾਜ ਪਲਟੇ ਦੇ ਜਤਨ ਵੀ ਕੀਤੇ ਪਰ ਜਦੋਂ ਚਾਰੇ ਪਾਸੇ ਦੁਸ਼ਮਣ ਹੀ ਦੁਸ਼ਮਣ ਹੋਣ ਆਪਣੇ ਹੀ ਦੇਸ਼ ਦੇ ਲੋਕ ਦੇਸ਼-ਧਰੋਹੀ ਹੋਣ ਤਾਂ ਰਾਜ-ਪਲਟਾ ਲਿਆਉਣਾ ਸੌਖਾ ਕੰਮ ਨਹੀਂ। ਤਾਂ ਵੀ ਨਾਮਧਾਰੀ ਅੰਦੋਲਨ ਸੰਸਾਰ ਦੇ ਇਤਿਹਾਸ ਵਿਚ ਇਕ ਅਜਿਹਾ ਇਨਕਲਾਬੀ ਸੰਕਲਪ ਸੀ ਜਿਸ ਦੀ ਮਿਸਾਲ ਘੱਟ ਹੀ ਮਿਲਦੀ ਹੈ।

ਸਤਿਗੁਰੂ ਜਗਜੀਤ ਸਿੰਘ ਤੇ ਨਾਮਧਾਰੀ ਦਰਬਾਰ ਨੂੰ ਇਕ ਬੇਨਤੀ ਕਰਨਾ ਮੈਂ ਜ਼ਰੂਰੀ ਸਮਝਦਾ ਹੈ। ਨਾਮਧਾਰੀ ਲਹਿਰ ਦੇ ਇਤਿਹਾਸ ਨੂੰ ਸੰਖੇਪ ਰੂਪ ਵਿਚ ਭਾਰਤ ਦੀਆਂ ਦੂਜੀਆਂ ਮਕਬੂਲ ਜ਼ਬਾਨਾਂ ਵਿਚ ਤਰਜਮਾ ਕੇ ਮੁਫ਼ਤ ਵੰਡਿਆ ਜਾਵੇ। ਏਡੀ ਵੱਡੀ ਤੇ ਮਹਾਨ ਇਤਿਹਾਸਕ ਲਹਿਰ ਕੁਝ ਇਕ ਥਾਵਾਂ 'ਤੇ ਸਿਮਟ ਕੇ ਕਿਉਂ ਰਹਿ ਜਾਵੇ? ਦੇਸ਼ ਦੇ ਗ਼ੈਰ-ਸਿੱਖਾਂ ਨੂੰ ਵੀ ਇਸ ਲਹਿਰ ਦੀ ਇਤਿਹਾਸਕ ਅਹਿਮੀਅਤ ਦਾ ਗਿਆਨ ਹੋਣਾ ਲਾਜ਼ਮੀ ਹੈ।



*ਹੋਰੁ ਭਾਈ ਏਨਾ ਦਾ ਨੌਕਰ ਕੋਈ ਨਾ ਨਾ ਰਹੇ। ਜੋ ਰਹੂ ਸੋ ਬਹੁਤ ਔਖਾ ਹੋਊਗਾ।*

*ਹੁਕਮਨਾਮਾ ਗੁਰੂ ਰਾਮ ਸਿੰਘ*

# ਮਸਤਾਨੇ ਪਰਵਾਨੇ

## ਮਲੇਰ ਕੋਟਲੇ ਦੇ ਨਾਮਧਾਰੀ ਸ਼ਹੀਦ

*—ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ*

ਪ੍ਰਾਧਿਆਪਕ ਅਤੇ ਵਕੀਲ ਪ੍ਰੋ. ਮਲਵਿੰਦਰਜੀਤ ਸਿੰਘ ਵੜੈਚ ਇਤਿਹਾਸ ਦੀ ਖੋਜ ਵਿਚ ਡੂੰਘੀ ਰੁਚੀ ਰਖਦੇ ਹਨ। ਉਹਨਾਂ ਵਲੋਂ ਲਿਖੇ ਹਥਲੇ ਕੀਮਤੀ ਲੇਖ ਦਾ ਕੁਝ ਭਾਗ ਪਿਛਲੇ ਅੰਕ ਵਿਚ ਛਪਣੋਂ ਰਹਿ ਗਿਆ ਸੀ। ਇਸਤੋਂ ਪਹਿਲਾਂ ਉਹਨਾਂ ਮਲੇਰ ਕੋਟਲੇ ਦੇ ਨਾਮਧਾਰੀ ਸ਼ਹੀਦਾਂ ਦੀ ਇਕ ਸੂਚੀ ਤਿਆਰ ਕੀਤੀ ਸੀ। ਉਹਨਾਂ ਦੇ ਲਿਖਣ ਮੁਤਾਬਕ ਇਹ ਸੂਚੀ ਕੋਈ ਅੰਤਮ ਨਿਰਣਾ ਨਹੀਂ। ਜਾਣਕਾਰਾਂ, ਸਿਆਣਿਆਂ ਦੀ ਰਾਇ ਟਿਪਣੀ ਇਸ ਵਿਚ ਸੋਧ ਕਰਵਾ ਸਕਦੀ ਹੈ। ਅਸਾਂ ਇਹ ਸਾਰੀ ਸਾਮਗਰੀ ਇਕੋ ਥਾਂ ਸਾਂਭਣ ਵਾਸਤੇ ਲੇਖਕ ਦੇ ਧੰਨਵਾਦ ਸਹਿਤ ਪ੍ਰਕਾਸ਼ਤ ਕੀਤੀ ਹੈ—ਸੰਪਾਦਕ

**"ਇਹ ਓਹ ਆਸ਼ਕ ਇਸ਼ਕ ਸ਼ਮ੍ਹਾਂ ਦੇ**
**ਜੋ ਹੱਸ ਹੱਸ ਕੇ ਸੜਦੇ।**
**ਮੌਤ ਇਹਨਾਂ ਲਈ ਨਵੀਂ ਜ਼ਿੰਦਗੀ**
**ਸਨਮੁੱਖ ਤੋਪਾਂ ਖੜਦੇ॥"**

ਬਾਬਾ ਸੋਹਨ ਸਿੰਘ ਭਕਨਾ ਲਿਖਦੇ ਹਨ-

"ਤੋਪਾਂ ਨਾਲ ਉਡਾਉਣ ਵੇਲੇ ਜਦ ਇਕ ਕਤਾਰ ਵਿਚ ਖੜੇ ਕਰਕੇ ਉਹਨਾਂ ਦੇ ਹੱਥ ਪਿਛਾਂਹ ਕਰਕੇ ਬੰਨ੍ਹਣ ਲੱਗੇ ਤਾਂ ਇਹਨਾਂ ਨਾਮਧਾਰੀਆਂ ਨੇ ਗੱਜ ਕੇ ਕਿਹਾ:

"ਖ਼ਬਰਦਾਰ! ਸਾਡੇ ਸਰੀਰ ਨੂੰ ਹੱਥ ਨਹੀਂ ਲਾਉਣਾ। ਅਸੀਂ ਪਾਪੀ ਨਹੀਂ ਹਾਂ। ਸਾਨੂੰ ਤੇ ਧਰਮ ਲਈ ਮਰਨ ਦੀ ਖੁਸ਼ੀ ਹੈ।"

ਸੋ ਉਹਨਾਂ ਨੇ ਇਉਂ ਹੀ ਕੀਤਾ। ਇਕ ਇਕ ਕਰਕੇ ਹਰ ਇਕ (ਪਰਵਾਨਾ) ਤਰਤੀਬਵਾਰ ਜਾ ਕੇ ਖੜ੍ਹਾ ਹੁੰਦਾ ਅਤੇ 'ਸਤਿ ਸ੍ਰੀ ਅਕਾਲ' ਬੁਲਾਕੇ ਦੇਸ਼ ਦੀ ਆਜ਼ਾਦੀ ਲਈ ਸਦਾ ਦੀ ਨੀਂਦ ਸੌਂ ਜਾਂਦਾ।

"ਮੈਂ ਗਿਆਰਾਂ ਸਾਲ (੧੮੯੭-੧੯੦੭) ਤਕ ਨਾਮਧਾਰੀ ਲਹਿਰ ਦੇ ਸੰਪਰਕ ਵਿਚ ਰਿਹਾ ਹਾਂ। ਮੈਨੂੰ ਆਜ਼ਾਦ ਖ਼ਿਆਲ ਤੇ ਰੂਹਾਨੀਅਤ ਦੇ ਪੂਰਨ ਗਿਆਨਵਾਨ ਬਾਬਾ ਕੇਸਰ ਜੀ ਦੀ ਸੰਗਤ ਦਾ ਸੁਭਾਗ ਪ੍ਰਾਪਤ ਹੋਇਆ ਹੈ। ਬਾਬਾ ਕੇਸਰ ਸਿੰਘ ਸੱਚਮੁੱਚ ਹੀ ਉਚੇ ਤਿਆਗੀ, ਏਕਤਾ ਦੇ ਪੁਤਲੇ ਤੇ ਫ਼ਿਰਕਾ-ਪ੍ਰਸਤੀ ਤੋਂ ਬਹੁਤ ਉਪਰ ਸਨ। ਵਿਦੇਸ਼ੀ ਮਾਲ ਦਾ ਬਾਈਕਾਟ ਤੇ ਅੰਗਰੇਜ਼ੀ ਗ਼ੁਲਾਮੀ ਤੋਂ ਘਿਰਨਾ ਮੈਨੂੰ ਨਾਮਧਾਰੀ ਲਹਿਰ ਤੋਂ ਮਿਲੀ, ਜੋ ਕਿ ਅੱਗੇ ਚੱਲ ਕੇ ਮੈਨੂੰ ਗ਼ਦਰ ਪਾਰਟੀ ਦੇ ਝੰਡੇ ਥੱਲੇ ਲਿਆਈ। ਅੱਜ ਵੀ ਮੈਂ ਨਾਮਧਾਰੀ ਲਹਿਰ ਦੇ ਉਸ ਮਹਾਨ ਦੌਰ ਦਾ ਆਪਣੇ ਆਪ ਨੂੰ ਕਰਜ਼ਾਈ ਸਮਝਦਾ ਹਾਂ।" *(ਇਨਕਲਾਬੀ ਲਹਿਰ ੧੯੬੬)*

ਇਸ ਪਰਥਾਏ ਸ਼ਹੀਦ ਭਗਤ ਸਿੰਘ ਦਾ ਫਰਵਰੀ ੧੯੨੮ ਦੇ 'ਕਿਰਤੀ' ਰਸਾਲੇ ਵਿਚ 'ਵਿਦਰੋਹੀ' ਦੇ ਨਾਮ ਹੇਠਾਂ ਦਿਲ- ਟੁੰਬਵਾਂ ਤੇ ਵਿਸਥਾਰ-ਪੂਰਕ ਲੇਖ ਛਪਿਆ ਸੀ। (ਕਿਤਾਬੀ ਪੰਨੇ-੧੬) ਜਿਸਦਾ ਸਿਰਲੇਖ ਹੈ-

**"ਪੰਜਾਬ ਵਿਚ ਮਹਾਨ ਇਨਕਲਾਬ ਦੀ ਪਹਿਲੀ ਜਥੇਬੰਦੀ-ਕੂਕਾ ਲਹਿਰ"**

ਸ਼ਹੀਦ ਭਗਤ ਸਿੰਘ ਉਸ ਜਥੇਬੰਦੀ ਦਾ ਅੰਗ ਸੀ ਜਿਸਨੇ ੮ ਅਪ੍ਰੈਲ ੧੯੨੯ ਨੂੰ ਅਸੈਂਬਲੀ ਵਿਚ ਬੰਬ ਧਮਾਕੇ ਪਿਛੋਂ ਨਾਅਰਾ ਬੁਲੰਦ ਕੀਤਾ ਸੀ।

"ਇਨਕਲਾਬ ਜ਼ਿੰਦਾਬਾਦ!"

ਸਾਡੇ ਆਜ਼ਾਦੀ ਸੰਗਰਾਮ ਵਿਚ, ਤੇ ਅਜੇ ਤੀਕ ਵੀ ਹਰ ਦੇਸ਼ ਭਗਤ ਤੇ ਅਗਾਂਹ ਵਧੂ ਲਹਿਰ ਦਾ ਇਹੀ ਪ੍ਰਚਲਤ ਨਾਅਰਾ ਹੋ ਨਿਬੜਿਆ। ਇਹ ਇਕ ਇਤਿਹਾਸਕ ਸੱਚਾਈ ਹੈ। ਇਸ ਤੋਂ ਪਹਿਲਾਂ ਆਜ਼ਾਦੀ ਸੰਗਰਾਮ ਦਾ ਪ੍ਰਚਲਤ ਨਾਅਰਾ "ਬੰਦੇ ਮਾਤਰਮ" ਸੀ ਜੋ ਕਿ ਗ਼ਦਰ ਪਾਰਟੀ ਦੇ ਪਰਚੇ "ਗ਼ਦਰ" ਦੇ ਪਹਿਲੇ ਪੰਨੇ ਤੇ ਸਭ ਤੋਂ ਉਪਰ ਅੰਕਿਤ ਹੁੰਦਾ ਸੀ। ਇਸ ਪ੍ਰਸੰਗ ਵਿਚ ਸ਼ਹੀਦ ਭਗਤ ਸਿੰਘ ਦਾ ਇਸ ਲਹਿਰ ਨੂੰ "ਇਨਕਲਾਬੀ" ਕਹਿਣਾ ਕੋਈ ਥੋੜ੍ਹੀ ਮਹੱਤਤਾ ਨਹੀਂ ਰੱਖਦਾ।

ਸ਼ਹੀਦ ਭਗਤ ਸਿੰਘ ਤੇ ਉਹਨਾਂ ਦੇ ਬੰਬ ਕਾਂਡ ਦੇ ਸਹਿਯੋਗੀ ਸ੍ਰੀ ਬੀ.ਕੇ. ਦੱਤ ਨੇ ਅਸੈਂਬਲੀ ਵਿਚ ਧਮਾਕੇ ਪਿਛੋਂ ਸੁੱਟੇ ਗਏ ਇਸ਼ਤਿਹਾਰ ਵਿਚ ਤੇ ਪਿਛੋਂ ਅਦਾਲਤ ਸਾਹਮਣੇ ਦਿਤੇ ਬਿਆਨ ਵਿਚ "ਇਨਕਲਾਬ" ਸ਼ਬਦ ਦੀ ਵਿਆਖਿਆ ਇਝ ਕੀਤੀ ਸੀ-

"ਇਨਕਲਾਬ ਤੋਂ ਸਾਡਾ ਮਤਲਬ ਹੈ ਕਿ ਨੰਗੇ ਅਨਿਆਂ ਉਤੇ ਟਿਕਿਆ ਹੋਇਆ ਮੌਜੂਦਾ ਢਾਂਚਾ ਬਦਲਣਾ ਚਾਹੀਦਾ ਹੈ।"

ਇਉਂ ਸਪੱਸ਼ਟ ਹੈ ਕਿ 'ਇਨਕਲਾਬ' ਸਿਰਫ਼ ਵਿਦੇਸ਼ੀ ਗ਼ੁਲਾਮੀ ਤੋਂ ਆਜ਼ਾਦ ਹੋਣਾ ਹੀ ਨਹੀਂ, ਬਲਕਿ ਸਮੁੱਚੇ ਸਮਾਜਿਕ, ਆਰਥਿਕ ਤੇ ਰਾਜਨੀਤਕ ਤਾਣੇ-ਬਾਣੇ ਵਿਚੋਂ ਵਿਤਕਰੇ ਤੇ ਕਾਣੀ ਵੰਡ ਦਾ ਅੰਤ ਕਰਨਾ ਹੈ।

ਸੋ, ਜਦੋਂ ਸ਼ਹੀਦ ਭਗਤ ਸਿੰਘ "ਕੂਕਾ ਲਹਿਰ" ਨੂੰ "ਇਨਕਲਾਬੀ ਲਹਿਰ" ਕਹਿੰਦੇ ਹਨ, ਤਾਂ ਉਹਨਾਂ ਦਾ ਭਾਵ ਇਸ ਲਹਿਰ ਦੇ ਸਰਬ-ਸਾਂਝੀਵਾਲਤਾ ਵਾਲੇ ਉਦੇਸ਼ਾਂ ਕਰਕੇ ਹੀ, ਅਜਿਹਾ ਕੁਝ ਲਿਖਿਆ ਹੈ।

"ਪਹਿਲਾਂ ਤਾਂ ਆਪ (ਗੁਰੂ ਰਾਮ ਸਿੰਘ ਜੀ) ਈਸ਼ਵਰ ਭਗਤੀ ਦਾ ਹੀ ਉਪਦੇਸ਼ ਦਿੰਦੇ ਸਨ, ਪਰ ਬਾਅਦ ਵਿਚ ਸਮਾਜ ਸੁਧਾਰ ਸੰਬੰਧੀ ਉਪਦੇਸ਼ ਵੀ ਦੇਣ ਲਗੇ। ਆਪ ਜੀ ਦੇ ਚੇਲੇ ਵੀ ਸਾਦਾ ਜ਼ਿੰਦਗੀ ਜੀਊਂਦੇ ਅਤੇ ਰੱਬ ਪੂਜਾ ਵਿਚ ਮਗਨ ਰਹਿੰਦੇ ਸਨ।"

ਪਰ ਸਰਕਾਰ ਵੀ ਇਸ ਲਹਿਰ ਨੂੰ ਕੋਈ ਘਟ ਗੰਭੀਰਤਾ ਨਾਲ ਨਹੀਂ ਸੀ ਲੈ ਰਹੀ।

"੧੮੬੩ ਵਿਚ ਮੈਂ ਇਸ ਲਹਿਰ ਦੀ ਤਹਿ ਤਕ ਪਹੁੰਚ ਗਿਆ ਸਾਂ ਕਿ ਇਹ ਕਿਹੜੇ ਕਿਹੜੇ ਖ਼ਤਰਨਾਕ ਨਤੀਜੇ ਲਿਆ ਸਕਦੀ ਹੈ। ਇਸ ਲਈ ਮੈਂ ਉਹਨਾਂ (ਨਾਮਧਾਰੀਆਂ) ਦੇ ਪ੍ਰਚਾਰ ਤੇ ਬਹੁਤ ਸਾਰੀਆਂ ਪਾਬੰਦੀਆਂ ਲਾ ਦਿੱਤੀਆਂ, ਜਿਸ ਨਾਲ ਉਹਨਾਂ ਦੇ ਪ੍ਰਚਾਰ ਦੀ ਰਫ਼ਤਾਰ ਕਾਫੀ ਹੱਦ ਤੱਕ ਘਟ ਗਈ।"

(ਟੀ.ਡੀ. ਫੋਰਸਿਥ, ਜੋ ੧੮੬੩ ਵਿਚ ਪੰਜਾਬ ਸਰਕਾਰ ਦੇ ਮੁੱਖ ਸਕੱਤਰ ਸਨ ਤੇ ੧੮੭੨ ਦੌਰਾਨ ਅੰਬਾਲਾ ਡਵੀਯਨ ਦੇ ਕਮਿਸ਼ਨਰ ਸਨ) (ਲਿਖਤਾਂ ਸ਼ਹੀਦ ਭਗਤ ਸਿੰਘ)

ਨਾਲੇ ਕੂਕਾ ਲਹਿਰ ਦੇ ਗੌਰਵਮਈ ਇਤਿਹਾਸ ਦੀ ਇਤਿਹਾਸਕਾਰਾਂ ਵੱਲੋਂ ਅਣਗਹਿਲੀ ਵਰਤਣ ਤੇ ਸ਼ਹੀਦ ਭਗਤ ਸਿੰਘ ਤੇ ਦਿਲ ਨੂੰ ਗਹਿਰੀ ਚੋਟ ਵੱਜਦੀ ਪ੍ਰਤੱਖ ਨਜ਼ਰ ਆਉਂਦੀ ਹੈ, ਜਿਵੇਂ—

"ਕੂਕਾ ਲਹਿਰ ਦਾ ਇਤਿਹਾਸ ਹਾਲੇ ਤਕ ਲੋਕਾਂ ਸਾਹਵੇਂ ਨਹੀਂ ਆਇਆ। ਕਿਸੇ ਨੇ ਇਹਨੂੰ ਅਹਿਮੀਅਤ ਵਾਲਾ ਨਹੀਂ ਸਮਝਿਆ। .....ਅਸੀਂ ਕੂਕਿਆਂ ਨੂੰ ਭੁੱਲੜ ਤੇ ਕਮਲੇ ਕਹਿਕੇ ਆਪਣੇ ਫ਼ਰਜ਼ ਤੋਂ ਲਾਂਭੇ ਹੋ ਜਾਂਦੇ ਹਾਂ। ਹਾਂ, ਸਵਾਰਥ ਜਾਂ ਲੋਭ ਲਈ ਉਹਨਾਂ ਜਾਨਾਂ ਦਿੱਤੀਆਂ ਹੁੰਦੀਆਂ ਤਾਂ ਅਸੀਂ ਅਣਗਹਿਲੀ ਵਿਖਾ ਸਕਦੇ ਸਾਂ, ਪਰ ਉਹਨਾਂ ਦੇ 'ਕਮਲ' ਵਿਚ ਵੀ ਦੇਸ਼-ਪ੍ਰੇਮ ਕੁੱਟ ਕੁੱਟ ਕੇ ਭਰਿਆ ਹੋਇਆ ਸੀ।

"ਉਹ ਤਾਂ ਤੋਪ ਦੇ ਦਹਾਨੇ (ਮੂੰਹ) ਸਾਹਮਣੇ ਖੜ੍ਹਕੇ ਵੀ ਹੱਸ ਦਿੰਦੇ ਸਨ, ਤੇ ਆਨੰਦ ਨਾਲ 'ਸਤਿ ਸ੍ਰੀ ਅਕਾਲ' ਦੇ ਆਕਾਸ਼ ਗੁੰਜਾਊ ਜੈਕਾਰਿਆਂ ਨਾਲ ਆਕਾਸ਼ ਪਾਤਾਲ ਇਕ ਕਰ ਦਿੰਦੇ ਸਨ। ਉਨ੍ਹਾਂ ਦੇ ਮੱਥਿਆਂ ਉਤੇ ਦੁਖ, ਫ਼ਿਕਰ ਜਾਂ ਪਛਤਾਵੇ ਦਾ ਨਾਮੋ-ਨਿਸ਼ਾਨ ਵੀ ਨਹੀਂ ਸੀ ਦਿਸਦਾ।

"ਉਹਨਾਂ ਦਾ ਅਪਰਾਧ ਸ਼ਾਇਦ ਅਸਫ਼ਲਤਾ ਤੋਂ ਸਿਵਾਏ ਕੁਝ ਵੀ ਨਹੀਂ ਸੀ......

ਅਸੀਂ ਸਮਝਦੇ ਹਾਂ ਕਿ ਸਾਡੇ ਲਈ ਦੇਸ਼ ਵਾਸਤੇ ਨਿਸ਼ਕਾਮ ਭਾਵ ਨਾਲ ਮਰ ਮਿਟਣ ਵਾਲੇ ਲੋਕਾਂ ਨੂੰ ਭੁਲਾ ਦੇਣਾ ਵੱਡੀ ਅਹਿਸਾਨ-ਫ਼ਰਾਮੋਸ਼ੀ ਹੋਵੇਗੀ।

"ਅਸੀਂ ਉਹਨਾਂ ਦੀ ਯਾਦ ਵਿਚ ਕੋਈ ਵੱਡਾ ਥੰਮ੍ਹ ਨਹੀਂ ਖੜ੍ਹਾ ਕਰ ਸਕਦੇ, ਤਾਂ ਕੀ ਅਸੀਂ ਆਪਣੇ ਦਿਲ ਵਿਚ ਥੋੜ੍ਹੀ ਜਿੰਨੀ ਥਾਂ ਦੇਣੋਂ ਵੀ ਝਿਜਕੀਏ?"

(ਲਿਖਤਾਂ ਸ਼ਹੀਦ ਭਗਤ ਸਿੰਘ)

## ਕੁਝ ਨਾ-ਮਿਲਵਰਤਨ ਬਾਰੇ

ਕਾਂਗਰਸ ਦੇ ਸਾਰੇ ਅੰਦੋਲਨਾਂ ਦਾ ਇੰਨਾ ਢੰਡੋਰਾ ਪਿਟਿਆ ਗਿਆ ਹੈ ਤੇ ਅਜੇ ਤੀਕ ਵੀ ਘਟਿਆ ਨਹੀਂ, ਜਿਸਦਾ ਪ੍ਰਭਾਵ ਕਈ ਲੋਕਾਂ ਤੇ ਇਹ ਪੈ ਗਿਆ ਹੈ ਕਿ ਉਹ ਨਾਮਧਾਰੀਆਂ ਦੇ ਬਾਈਕਾਟ ਨੂੰ ੧੯੧੯-੨੦ ਦੇ ਨਾ-ਮਿਲਵਰਤਨ ਅੰਦੋਲਣ ਵਰਗਾ ਉਪਰਾਲਾ ਹੀ ਸਮਝ ਬੈਠਦੇ ਹਨ। ਪਰ ਇਨਸਾਫ਼ ਦਾ ਤਕਾਜ਼ਾ ਹੈ ਕਿ ਇਸ ਨੁਕਤੇ ਨੂੰ ਰਤੀ ਗਹੁ ਨਾਲ ਘੋਖ ਕੇ ਹੀ ਕਿਸੇ ਸਾਰਥਕ ਸਿੱਟੇ ਤੇ ਪੁਜਿਆ ਜਾਏ:

(੧) ਕੂਕਾ ਲਹਿਰ ਦਾ ਉਦੇਸ਼ ਨਾ ਸਿਰਫ਼ ਦੇਸ਼ ਦੀ ਪੂਰਨ ਆਜ਼ਾਦੀ ਸੀ, ਬਲਕਿ ਸਭਿਆਚਾਰਕ ਤੇ ਸਦਾਚਾਰਕ ਤੌਰ ਤੇ ਵੀ ਵਿਦੇਸ਼ੀ ਪ੍ਰਭਾਵ ਤੋਂ ਦੂਰ ਰਹਿਣਾ ਸੀ।

ਦੂਜੇ ਪਾਸੇ ੧੯੨੦ ਦੌਰਾਨ ਕਾਂਗਰਸ ਦਾ ਟੀਚਾ ਕੇਵਲ ਮਾਮੂਲੀ ਰਿਆਇਤਾਂ ਤੱਕ ਸੀਮਤ ਸੀ। ਜਿਵੇਂ ਕਿ ਇਤਿਹਾਸ ਗਵਾਹ ਹੈ ਕਿ ਕਾਂਗਰਸ ਨੇ ਦਸੰਬਰ ੧੯੨੯ ਦੇ ਲਾਹੌਰ ਅਜਲਾਸ ਵਿਚ ਪਹਿਲੀ ਵਾਰੀ ਪੂਰਨ ਆਜ਼ਾਦੀ ਦਾ ਮਤਾ ਪਕਾਇਆ ਸੀ, ਤੇ ਇਹ ਵੀ ਪੰਡਤ ਜਵਾਹਰ ਲਾਲ ਨਹਿਰੂ ਵਰਗੇ (ਉਸ ਵਕਤ) ਨੌਜਵਾਨਾਂ ਨੇ, ਗਾਂਧੀ ਜੀ ਨੂੰ ਜ਼ਬਰਦਸਤੀ ਨਾਲ ਮਨਾ ਕੇ ਪਾਸ ਕਰਵਾਇਆ ਸੀ।

(੨) ਜਿਥੇ ਕਿ ਕੂਕਾ ਲਹਿਰ ਇਕ-ਵੱਢੋਂ ਅੰਗਰੇਜ਼ੀ ਰਾਜ ਦੇ ਵਿਰੋਧ ਵਿਚ ਪਹਿਲੇ ਦਿਨ ਤੋਂ ਲੈ ਕੇ ੧੯੪੭ ਤੀਕ ਸੰਘਰਸ਼-ਸ਼ੀਲ ਰਹੀ, ਗਾਂਧੀ ਜੀ ਦੇ ਪੈਂਤੜੇ ਕਈ ਰੂਪ ਇਖਤਿਆਰ ਕਰਦੇ ਰਹੇ ਹਨ।

ਮਿਸਾਲ ਦੇ ਤੌਰ ਤੇ ਪਹਿਲੀ ਵਡੀ ਜੰਗ ਦੌਰਾਨ (੧੯੧੭-੧੮) ਗਾਂਧੀ ਜੀ ਅੰਗਰੇਜ਼ੀ ਭਰਤੀ ਸਾਰਜੈਂਟ (Recruiting Sergent) ਦੀ ਬਕਾਇਦਾ ਵਰਦੀ ਪਾ ਕੇ ਹਿੰਦੀ ਨੌਜਵਾਨਾਂ ਨੂੰ ਅੰਗਰੇਜ਼ੀ ਫੌਜ ਵਿਚ ਭਰਤੀ ਲਈ ਪ੍ਰੇਰਦੇ ਰਹੇ। ਇਥੋਂ ਤੀਕ ਕਿ ਆਪਣੀ ਸਿਹਤ ਦਾ ਵੀ ਸੱਤਿਆਨਾਸ ਕਰ ਲਿਆ। ਉਹਨਾਂ ਦਾ ਅਜਿਹਾ ਕਰਨਾ ਭਾਵੇਂ ਕਿੰਨੀਆਂ ਨੇਕ ਭਾਵਨਾਵਾਂ ਕਰਕੇ ਹੋਵੇ, ਪਰ ਘੱਟੋ ਘੱਟ ਉਹਨਾਂ ਦੀ ਰੌਲਾ ਪਾਊ ਅਹਿੰਸਕ ਨੀਤੀ ਦਾ ਤਾਂ ਦੀਵਾਲਾ ਹੀ ਨਿਕਲ ਗਿਆ ਸਮਝੋ।

ਇਥੋਂ ਤੀਕ ਕਿ ਗਾਂਧੀ ਜੀ ਨੇ ਕਦੇ ਵੀ ਇਕ ਲਫ਼ਜ਼ ਕਿਸੇ ਇਨਕਲਾਬੀ ਲਹਿਰ ਦੇ ਹੱਕ ਵਿਚ ਨਹੀਂ ਉਚਰਿਆ, ਵਿਰੋਧ ਭਾਵੇਂ ਕੀਤਾ ਹੋਵੇ—ਇਹਨਾਂ ਸਤਰਾਂ ਦੇ ਲੇਖਕ ਦੀ ਨਿਮਾਣੀ ਜਾਣਕਾਰੀ ਅਨੁਸਾਰ ਉਹਨਾਂ ਕਦੇ ਵੀ ਕੂਕਾ ਲਹਿਰ ਦੇ ਹੱਕ ਵਿਚ ਇਕ ਲਫ਼ਜ਼ ਨਹੀਂ ਕਿਹਾ—ਸ਼ਾਇਦ ਇਸ ਲਈ ਕਿ ਇਹ ਹਿੰਸਕ ਸਨ।

(੩) ਤੀਜੀ ਤੇ ਆਪਣੇ ਆਪ ਵਿਚ ਵੱਡੀ ਗੱਲ ਇਹ ਹੈ ਕਿ ਜਿਥੇ ਕਿ ਕੂਕਾ ਲਹਿਰ ਦਾ ਬਾਈਕਾਟ ਧਾਰਨ ਕਰਨਾ ਕੇਵਲ ਮਹਾਨ ਤੇ ਅਸਲੀ ਸੰਘਰਸ਼ ਲਈ ਤਿਆਰੀ ਵਜੋਂ ਹੀ ਸੀ। ਉਹਨਾਂ ਲਈ ਇਹ ਅੰਦੋਲਨ ਬਿਲਕੁਲ ਨਹੀਂ ਸੀ, ਜਿਸਦੇ ਸਿਰ ਤੇ ਉਹ ਆਸ ਲਾਈ ਬੈਠੇ ਹੋਣ ਕਿ ਬਸ ਸਾਡੇ ਬਾਈਕਾਟ ਨਾਲ ਹੀ ਅੰਗਰੇਜ਼ ਸਾਨੂੰ ਆਜ਼ਾਦੀ ਦੇਣ ਲਈ ਮਜਬੂਰ ਹੋ ਜਾਣਗੇ।

ਦੂਜੇ ਪਾਸੇ ਕਾਂਗਰਸ ਲਈ ਇਹ ਵਾਕਈ ਇਕ ਅੰਦੋਲਨ ਸੀ ਜਿਸਦੇ ਮਾਰੂ ਸਿਟਿਆਂ ਕਰਕੇ ਅੰਗਰੇਜ਼ ਨੂੰ ਭਾਰਤ ਛੱਡਣ ਲਈ ਮਜਬੂਰ ਕੀਤਾ ਜਾ ਸਕਦਾ ਸੀ।

ਇਹ ਵੱਖਰੀ ਗੱਲ ਹੈ ਕਿ ਨਾਮਧਾਰੀ ਸੰਗਤ ਨੇ ਕਾਂਗਰਸ ਦਾ ਹਮੇਸ਼ਾ ਸਾਥ ਦਿੱਤਾ ਹੈ, ਅਤੇ ਅਜਿਹਾ ਕਰਨਾ ਹੀ ਵਡੇਰੇ ਕੌਮੀ ਹਿਤਾਂ ਦੇ ਅਨੁਕੂਲ ਸੀ। ਪਰ ਭੈਣੀ ਸਾਹਿਬ ਵਿਦਰੋਹੀਆਂ-ਇਨਕਲਾਬੀਆਂ ਦੀ ਵੀ ਮਦੱਦ ਕਰਨੋਂ ਕਦੇ ਵੀ ਪਿਛੇ ਨਹੀਂ ਰਿਹਾ।

ਇਥੇ ਇਹ ਜ਼ਿਕਰ ਕਰਨਾ ਜ਼ਰੂਰੀ ਹੋਵੇਗਾ ਕਿ ਕਾਂਗਰਸ਼ ਦੇ ਬਹੁਤ ਸਾਰੇ ਲੀਡਰ ਜਿਨ੍ਹਾਂ ਵਿਚ ਪੰਡਤ ਜਵਾਹਰ ਲਾਲ ਨਹਿਰੂ ਪ੍ਰਮੁੱਖ ਕਹੇ ਜਾ ਸਕਦੇ ਹਨ, ਗਾਹੇ-ਬਗਾਹੇ ਇਨਕਲਾਬੀਆਂ ਦੇ ਹੱਕ ਵਿਚ 'ਹਾ' ਦਾ ਨਾਹਰਾ ਜ਼ਰੂਰ ਮਾਰਦੇ ਰਹੇ ਹਨ, ਤੇ ਭੈਣੀ ਸਾਹਿਬ ਦਾ ਵੀ ਪੂਰਾ ਸਤਿਕਾਰ ਕਰਦੇ ਸਨ। ਘੱਟੋ ਘੱਟ ਇਹ ਗੱਲ ਗਾਂਧੀ ਜੀ ਬਾਰੇ ਨਹੀਂ ਕਹੀ ਜਾ ਸਕਦੀ।

(ਹੋ ਸਕਦਾ ਹੈ ਕਿ ਅਜਿਹੀ ਟਿੱਪਣੀ ਕਈ ਗਾਂਧੀਵਾਦੀਆਂ ਨੂੰ ਚੰਗੀ ਨਾ ਲੱਗੇ, ਪਰ ਜੋ ਇਤਿਹਾਸਕ ਸੱਚਾਈ ਹੈ, ਉਸ ਤੋਂ ਅੱਖਾਂ ਮੀਟੀ ਰਖਣਾ ਵੀ ਠੀਕ ਨਹੀਂ—ਲੇਖਕ)

# ਮਲੇਰ ਕੋਟਲੇ ਦੇ ਸ਼ਹੀਦ

ਦਾਸ ਨੇ ਆਪਣੇ ਵਲੋਂ ਪੂਰੀ ਵਾਹ ਲਾ ਕੇ ੧੭-੧੮ ਜਨਵਰੀ ੧੮੭੨ ਦੇ ਮਲੇਰਕੋਟਲੇ ਦੇ ਸ਼ਹੀਦਾਂ ਦੀ ਸੂਚੀ ਤਿਆਰ ਕੀਤੀ ਹੈ। ਮੁਸ਼ਕਿਲ ਇਹ ਹੈ ਕਿ (ਖਾਸ ਕਰਕੇ) ੧੭ ਤਰੀਕ ਵਾਲੇ ਸ਼ਹੀਦਾਂ ਦੇ ਵੇਰਵੇ ਪੂਰੇ ਤਸੱਲੀ ਬਖ਼ਸ਼ ਨਹੀਂ ਮਿਲ ਰਹੇ। ਸਰਬੱਤ ਪਾਠਕ ਸਾਹਿਬਾਨ ਨੂੰ ਸਨਿਮਰ ਬੇਨਤੀ ਹੈ, ਕਿ ਜੋ ਵੀ ਕਮੀ ਪੇਸ਼ੀ ਇਸ ਸੂਚੀ ਵਿਚ ਨਜ਼ਰ ਆਵੇ, ਦਾਸ ਨੂੰ ਲਿਖ ਭੇਜਣ ਦੀ ਕ੍ਰਿਪਾਲਤਾ ਕਰਨ। ਏਥੇ ਇਹ ਵੀ ਜ਼ਿਕਰ ਕੀਤਾ ਜਾਣਾ ਚਾਹੀਦਾ ਹੈ, ਕਿ ਉਹਨਾਂ ਦਾ ਸੁਝਾਓ ਕਿਸ ਤਰ੍ਹਾਂ ਦੇ ਸੋਮੇ-ਸਬੂਤ ਤੇ ਆਧਾਰਿਤ ਹੈ, ਤਾਂ ਹੀ ਠੀਕ ਤੱਥ ਸਾਹਮਣੇ ਆ ਸਕਣਗੇ।

ਦਾਸ ਦਾ ਪਤਾ —
੧੨੩੨/੮ C ਚੰਡੀਗੜ੍ਹ

**੧੭-੧-੧੮੭੨**

**ਪਟਿਆਲਾ**

| | | |
|---|---|---|
| ੧. | ਸ. ਹੀਰਾ ਸਿੰਘ | ਸਕਰੌਦੀ |
| ੨. | ਸ. ਲਹਿਣਾ ਸਿੰਘ | ,, |
| ੩. | ਸ. ਮਿਤ ਸਿੰਘ | ,, |
| ੪. | ਸ. ਅਤਰ ਸਿੰਘ | ਰੜ੍ਹ |
| ੫. | ਸ. ਸੱਦਾ ਸਿੰਘ | ,, |
| ੬. | ਸ. ਹੀਰਾ ਸਿੰਘ | ,, |
| ੭. | ਸ. ਹਰਨਾਮ ਸਿੰਘ | ,, |
| ੮. | ਸ. ਗੁਰਦਿੱਤ ਸਿੰਘ | ,, |
| ੯. | ਨਾਰਾਇਣ ਸਿੰਘ | ,, |
| ੧੦. | ਸ. ਬਿਸ਼ਨ ਸਿੰਘ | ,, |
| ੧੧. | ਸ. ਜੈਮਲ ਸਿੰਘ | ,, |
| ੧੨. | ਸ. ਨੱਥਾ ਸਿੰਘ | ਬਰਨਾਲਾ |
| ੧੩. | ਸ. ਵਰਿਆਮ ਸਿੰਘ | ,, |
| ੧੪. | ਸ. ਰਤਨ ਸਿੰਘ | ,, |
| ੧੫. | ਸ. ਅੱਤਰ ਸਿੰਘ | ਵਾਲੀਆਂ |
| ੧੬. | ਸ. ਫ਼ਤਿਹ ਸਿੰਘ | ,, |
| ੧੭. | ਸ. ਨੰਦਾ ਸਿੰਘ | ਹੰਡਿਆਇਆ |
| ੧੮. | ਸ. ਸੱਦਾ ਸਿੰਘ | ,, |
| ੧੯. | ਸ਼ੇਰ ਸਿੰਘ | ਦੀਵਾ |

**ਮਲੇਰ ਕੋਟਲਾ**

| | | |
|---|---|---|
| ੨੦. | ਸ. ਵਰਿਆਮ ਸਿੰਘ | ਮੂਮ |
| ੨੧. | ਸ. ਬੀਰ ਸਿੰਘ | ,, |
| ੨੨. | ਸ. ਕਾਲਾ ਸਿੰਘ | ਦਿਆਲਪੁਰ |

**ਕੋਟਲਾ**

| | | |
|---|---|---|
| ੨੩. | ਸ. ਨਾਰਾਇਨ ਸਿੰਘ | ਰੰਗੀਆਂ |
| ੨੪. | ਸ. ਗੁਰਮੁਖ ਸਿੰਘ (ਨੰਬਰਦਾਰ) | ਫਰਵਾਹੀ |
| ੨੫. | ਸ. ਭੂਪ ਸਿੰਘ | ,, |
| ੨੬. | ਸ. ਖੜਕ ਸਿੰਘ | ,, |
| ੨੭. | ਸ. ਨਾਰਾਇਨ ਸਿੰਘ | ਚੂੰਘ |
| ੨੮. | ਸ. ਧਿਆਨ ਸਿੰਘ | ਚੱਕ ਕੂਕਿਆਂ |

**ਨਾਭਾ**

| | | |
|---|---|---|
| ੨੯. | ਸ. ਕਟਾਰ ਸਿੰਘ | ਧਨੌਲਾ |
| ੩੦. | ਸ. ਪਰਸਾ ਸਿੰਘ | ਗੁਰੂਸਰ |
| ੩੧. | ਸ. ਧਿਆਨ ਸਿੰਘ | ਭਦਲ ਥੂਆ |
| ੩੨. | ਸ. ਰਤਨ ਸਿੰਘ | ਭਦਲਥੂਆ |
| ੩੩. | ਸ. ਅਤਰ ਸਿੰਘ | ਦਿਆਲ ਗੜ੍ਹ |
| ੩੪. | ਸ. ਭੂਪ ਸਿੰਘ | ,, |
| ੩੫. | ਸ. ਗੁਜਰ ਸਿੰਘ | ਹਰੀ ਪੁਰ |
| ੩੬. | ਸ. ਹਰਨਾਮ ਸਿੰਘ | ਗਿਲ |

**ਜੀਂਦ**

| | | |
|---|---|---|
| ੩੭. | ਸ. ਹਰਨਾਮ ਸਿੰਘ | ਮੰਡੀ |
| ੩੮. | ਸ. ਪ੍ਰੇਮ ਸਿੰਘ | ਗਗੜ ਪੁਰ |
| ੩੯. | ਸ. ਫ਼ਤਿਹ ਸਿੰਘ | ,, |

**ਫ਼ੀਰੋਜ਼ਪੁਰ**

| | | |
|---|---|---|
| ੪੦. | ਸ. ਜਗਤ ਸਿੰਘ | ਗੰਜੀ |
| ੪੧. | ਸ. ਜੋਧ ਸਿੰਘ | ਮਹਿਰਾਜ |
| ੪੨. | ਸ. ਮਾਘਾ ਸਿੰਘ | ,, |
| ੪੩. | ਸ. ਅਤਰ ਸਿੰਘ | ,, |
| ੪੪. | ਸ. ਨਿਧਾਨ ਸਿੰਘ | ਸਾਦਕ |
| ੪੫. | ਸ. ਹਰਨਾਮ ਸਿੰਘ | ,, |

**ਲੁਧਿਆਣਾ**

| | | |
|---|---|---|
| ੪੬. | ਸ. ਦੇਵਾ ਸਿੰਘ | ਲੋਹਗੜ੍ਹ |
| ੪੭. | ਸ. ਉਤਮ ਸਿੰਘ | ਰੁੜਕਾ |
| ੪੮. | ਸ. ਚੜ੍ਹਤ ਸਿੰਘ | ,, |
| ੪੯. | ਸ. ਸੁਹੇਲ ਸਿੰਘ | ਲਹਿਰਾ |
| ੫੦. | ਸ. ਹਰਨਾਮ ਸਿੰਘ | ਧਮੋਟ |

**੧੮-੧-੧੮੭੨**

**ਪਟਿਆਲਾ**

| | | |
|---|---|---|
| ੧. | ਸ. ਅਨੂਪ ਸਿੰਘ | ਸਕਰੌਦੀ |
| ੨. | ਸ. ਅਲਬੇਲ ਸਿੰਘ | ਵਾਲੀਆਂ |
| ੩. | ਸ. ਜਵਾਹਰ ਸਿੰਘ | ,, |
| ੪. | ਸ. ਭਗਤ ਸਿੰਘ | ਕਾਂਝਲਾ |
| ੫. | ਸ. ਰੂੜ ਸਿੰਘ | ਮੱਲੂ ਮਾਜਰਾ |
| ੬. | ਸ. ਸ਼ਾਮ ਸਿੰਘ | ਜੋਗਾ |

**ਨਾਭਾ**

| | | |
|---|---|---|
| ੭. | ਸ. ਹੀਰਾ ਸਿੰਘ | ਪਿਥੋ |
| ੮. | ਸ. ਕੇਸਰ ਸਿੰਘ | ਗਿਲ |
| ੯. | ਸ. ਸੋਭਾ ਸਿੰਘ | ਭਦਲ ਥੂਆ |

**ਅੰਮ੍ਰਿਤਸਰ**

| | | |
|---|---|---|
| ੧੦. | ਸ. ਹਾਕਮ ਸਿੰਘ | ਝੱਬਾਲ |

**ਫ਼ੀਰੋਜ਼ਪੁਰ**

| | | |
|---|---|---|
| ੧੧. | ਸ. ਵਰਿਆਮ ਸਿੰਘ | ਮਹਿਰਾਜ |

**ਲੁਧਿਆਣਾ**

| | | |
|---|---|---|
| ੧੨. | ਸ. ਸੇਵਾ ਸਿੰਘ | ਰੱਬੋਂ |
| ੧੩. | ਸ. ਸੁਜਾਨ ਸਿੰਘ | ,, |
| ੧੪. | ਸ. ਬੇਲਾ ਸਿੰਘ | ,, |
| ੧੫. | ਸ. ਸੋਭਾ ਸਿੰਘ | ,, |
| ੧੬. | ਸ. ਵਰਿਆਮ ਸਿੰਘ | ਛੱਨਾ |

# ਉਹ ਮੇਰੀ ਕਵਿਤਾ ਨਹੀਂ ਸੀ

—*ਗੁਰਭਜਨ ਗਿੱਲ*

ਜਿਸ ਨੂੰ ਪੜ੍ਹ ਸੁਣ ਕੇ ਤੁਸੀਂ ਵਾਹਵਾ ਕਿਹਾ
ਉਹ ਮੇਰੀ ਕਵਿਤਾ ਨਹੀਂ ਸੀ
ਵੈਣ ਸਨ, ਅਣਵਗੇ ਅੱਥਰੂਆਂ ਵਾਲੇ ਕਾਲਜੇ 'ਚੋਂ
ਉਠੇ ਅਲੰਬੇ ਸਨ
ਕੀਰਨੇ ਸਨ, ਦੁਹੱਥੜੀ ਪਿੱਟਦੀ ਧਰਤੀ ਮਾਂ ਦੇ
ਧੀਆਂ ਦੇ ਸੁਹਾਗ ਗੁਆਚਣ ਦੇ
ਵਿਯੋਗ ਵਿਚ ਅੰਬਰ ਨੂੰ ਛੋਂਹਦੀਆਂ ਲਾਟਾਂ ਸਨ
ਉਹ ਮੇਰੀ ਕਵਿਤਾ ਨਹੀਂ ਸੀ।

ਕਾਲੀ ਹਨੇਰੀ ਰਾਤ ਵਿਚ ਭੌਂਕਦੇ ਕੁੱਤਿਆਂ ਦੇ ਖਿਲਾਫ਼
ਉਹ ਤਾਂ ਚੌਕੀਦਾਰ ਦੀ ਡਾਂਗ ਦਾ ਖੜਾਕ ਸੀ
ਜਾਗੋਮੀਟੀ ਵਿਚ ਲੰਮੇ ਪਏ ਬਜ਼ੁਰਗ ਦਾ ਖੰਘੂਰਾ ਸੀ,
ਜਵਾਨ ਉਮਰੇ ਮਾਰੀ ਬੜ੍ਹਕ ਸੀ
ਉਹ ਮੇਰੀ ਕਵਿਤਾ ਨਹੀਂ ਸੀ।

ਉਹ ਤਾਂ ਛਮ ਛਮ ਠੁਮਕ ਠੁਮਕ ਤੁਰਦੀ
ਮੁਟਿਆਰ ਦੇ ਅੱਗੇ ਅੱਗੇ ਤੁਰਦਾ
ਕੈਂਠੇ ਵਾਲਾ ਪ੍ਰਾਹੁਣਾ ਬਣਨ ਦਾ ਹੁਸੀਨ ਸੁਪਨਾ ਸੀ
ਜੋ ਥੋੜ੍ਹ ਜ਼ਮੀਨੇ ਜੱਟ ਦੇ ਪੁੱਤ ਨੂੰ ਨਸੀਬ ਨਾ ਹੋਇਆ।
ਪੈਰ ਦੀ ਪਾਟੀ ਬਿਆਈ ਸੀ
ਚਿਲ੍ਹੂੰ ਚਿਲ੍ਹੂੰ ਕਰਦਾ ਦਰਦ ਸੀ
ਉਹ ਮੇਰੀ ਕਵਿਤਾ ਨਹੀਂ ਸੀ।

ਜਿਸਨੂੰ ਤੁਸੀਂ ਕਵਿਤਾ ਆਖ ਕੇ ਮਾਣਦੇ ਰਹੇ
ਉਹ ਤਾਂ ਕਿਆਰੀ 'ਚ ਖਿੜੇ ਫੁੱਲਾਂ ਵਰਗੇ
ਬਾਲਾਂ ਦਾ ਤੋਤਲਾ ਹਾਸਾ ਸੀ
ਮੰਜਾ ਫੜ ਕੇ ਨਾਲ ਨਾਲ ਤੁਰਨ ਦਾ
ਪਹਿਲ ਪਲੇਠਾ ਚਾਅ ਸੀ,
ਬਾਸਮਤੀ ਵਾਲੀ ਪੈਲੀ 'ਚੋਂ ਉੱਠਦੀ ਰਸੀਲੀ ਮਹਿਕ ਸੀ
ਆਏ ਗਏ ਲਈ ਸ਼ਹਿਰੋਂ ਲਿਆਂਦੀ
ਸਾਬਣ ਦੀ ਟਿੱਕੀ ਸੀ
ਜਿਸਦੇ ਉਪਰਲੇ ਕਾਗਜ਼ ਨੂੰ ਸੁੰਘ ਸੁੰਘ ਕੇ

ਅਸੀਂ ਨਿੱਕੇ ਹੁੰਦਿਆਂ ਫਾਵੇ ਹੁੰਦੇ ਰਹੇ
ਉਹ ਮੇਰੀ ਕਵਿਤਾ ਨਹੀਂ ਸੀ।
ਤੁਸੀਂ ਜਿਸਨੂੰ ਕਵਿਤਾ ਦਾ ਨਾਮ ਦੇਂਦੇ ਰਹੇ
ਨਾਜਾਇਜ਼ ਰਿਸ਼ਤਿਆਂ ਦੀ ਪ੍ਰਕਰਮਾ ਸੀ।
ਬੇਗਾਨੀਆਂ ਧੀਆਂ ਭੈਣਾਂ ਦੇ ਜਿਸਮਾਂ ਦਾ ਜੁਗਰਾਫ਼ੀਆ ਸੀ
ਬੀਵੀ ਤੋਂ ਚੋਰੀ ਮਾਣੀਆਂ ਖੁੱਲ੍ਹਾਂ ਦੀ ਫਹਿਰਿਸਤ ਸੀ
ਮਜਬੂਰੀ ਵਸ ਚੁੰਗਲ 'ਚ ਫਸੀ
ਗਰੀਬ ਘਰ ਦੀ ਜੰਮੀ ਦਾ ਭਰਮ ਸੀ
ਅੱਥਰੇ ਅਮੋੜ ਕਾਮੀ ਘੋੜੇ ਦੀ ਬੇਰੋਕ ਅਗਨਦੌੜ ਸੀ
ਉਹ ਮੇਰੀ ਕਵਿਤਾ ਨਹੀਂ ਸੀ।

ਤੁਸੀਂ ਜਿਸਨੂੰ ਮਹਾਨ ਕਵਿਤਾ ਆਖਦੇ ਰਹੇ
ਸ਼ਰਾਬ ਦੀ ਅੱਧੀ ਪੇਟੀ ਤੇ ਅੱਧੀ ਦਰਜਨ
ਮੁਰਗਿਆਂ ਨਾਲ ਖ਼ਰੀਦੀ ਫੋਕੀ ਵਾਹਵਾ ਸੀ।
ਵਿਸ਼ਵ ਵਿਦਿਆਲਿਆਂ ਦੀ ਬਦਬੂਮਾਰਦੀ ਲਿਆਕਤ ਸੀ
ਜੋ ਰਖ਼ੇਲ ਬਣ ਕੇ ਗੋਸ਼ਟੀ ਹਾਲ ਵਿਚ
ਝਾਂਜਰਾਂ ਦੇ ਬੋਰ ਛਣਕਾਉਂਦੀ ਰਹੀ
ਉਹ ਮੇਰੀ ਕਵਿਤਾ ਨਹੀਂ ਸੀ।

ਜਿਸਨੂੰ ਪੜ੍ਹ ਕੇ ਤੁਸੀਂ ਨੱਕ ਬੁੱਲ ਵੱਟਦੇ ਰਹੇ
ਉਹ ਅਤਰ-ਫੁਲੇਲਾਂ ਨਾਲ ਲਬਰੇਜ਼ ਤ੍ਰੀਮਤ ਨਹੀਂ ਸੀ
ਪਾਰਦਰਸ਼ੀ ਵਸਤਰਾਂ ਵਿਚ ਲਿਪਟੀ ਅਮਰਵੇਲ ਵਰਗੀ
ਸੋਨੇ ਦੀ ਤਾਰ ਜੇਹੀ ਨਾਰ ਨਹੀਂ ਸੀ:
ਜਿਸਨੂੰ ਤੁਸੀਂ ਸਰਸਵਤੀ ਦੀ ਪਲੇਠੀ ਧੀ ਆਖ ਕੇ
ਉਹਦੇ ਪੈਰਾਂ ਦੀਆਂ ਤਲੀਆਂ ਚੱਟਦੇ ਰਹੇ
ਉਹ ਮੇਰੀ ਕਵਿਤਾ ਨਹੀਂ ਸੀ।

ਮੇਰੀ ਕਵਿਤਾ ਤਾਂ ਅੱਥਰੇ ਘੋੜੇ ਤੇ ਸਵਾਰ
ਦੁੱਲੇ ਦੀ ਵੰਗਾਰ ਸੀ:
ਸੂਰਮੇ ਲਹੂ ਨਾਲ ਲਿਖੀ ਸੁਰਖ਼ ਬਹਾਰ ਸੀ
ਹਾਕਮ ਦੇ ਮੱਥੇ ਖਿੰਘਰ ਵਾਂਗ ਵੱਜਦੀ ਫਿਟਕਾਰ ਸੀ।
ਜਿਸਨੂੰ ਤੁਸੀਂ ਮਹਾਨਤਾ ਦੀ ਕਲਗੀ ਸਜਾਉਂਦੇ ਰਹੇ
ਉਹ ਮੇਰੀ ਕਵਿਤਾ ਨਹੀਂ ਸੀ।

(ਛਪ ਰਹੀ ਪੁਸਤਕ 'ਅਗਨ ਕਥਾ' ਵਿਚੋਂ)

*੧੧੩-ਐਫ਼ ਸ਼ਹੀਦ ਭਗਤ ਸਿੰਘ ਨਗਰ,*
*ਪੱਖੋਵਾਲ ਰੋਡ, ਲੁਧਿਆਣਾ*

*****

## .ਗ਼ਜ਼ਲ

—ਅਮਰਜੀਤ ਸਿੰਘ ਸੰਧੂ

ਤੂੰ ਆਪ ਬੇਅੰਤ, ਅਥਾਹ ਕੁਦਰਤਾਂ ਤੇਰੀਆਂ।
ਤੂੰ ਸੱਚਾ ਬੇਪਰਵਾਹ, ਕੁਦਰਤਾਂ ਤੇਰੀਆਂ॥

ਤੂੰ ਹਰ ਹਕੀਰ ਦੇ ਸੀਨੇ ਵਿਚ ਹੈਂ ਵੱਸਦਾ,
ਤੂੰ ਸਿਰ ਸ਼ਾਹਾਂ ਦੇ ਸ਼ਾਹ, ਕੁਦਰਤਾਂ ਤੇਰੀਆਂ।

ਇਹ ਪਰਬਤ, ਨਦੀਆਂ, ਬਾਗ-ਬਗੀਚੇ ਭਵਨ ਸਭ,
ਇਹ ਮਾਰੂਥਲ, ਅਸਗਾਹ, ਕੁਦਰਤਾਂ ਤੇਰੀਆਂ।

ਤੂੰ ਚਾਹੇਂ ਤਾਂ ਕੀੜੀ ਨੂੰ ਰਾਜ ਬਹਾ ਦੇਵੇਂ,
ਚਾਹੇ ਖੁਤਵਾਏਂ ਘਾਹ, ਕੁਦਰਤਾਂ ਤੇਰੀਆਂ।

ਤੇਰੇ ਹੁਕਮ ਬਿਨਾਂ ਪੱਤਾ ਵੀ ਹਿੱਲ ਸਕਦਾ ਨਹੀਂ,
ਇਸ ਗੱਲ ਦੀਆਂ ਹੈਨ ਗਵਾਹ ਕੁਦਰਤਾਂ ਤੇਰੀਆਂ।

ਤੂੰ ਆਪੇ ਕਰੇਂ ਖ਼ੁਆਰ, ਸਿਆਣਪ ਖੋਹ ਕੇ,
ਤੂੰ ਆਪੇ ਪਾਵੇਂ ਰਾਹ, ਕੁਦਰਤਾਂ ਤੇਰੀਆਂ।

ਤੂੰ ਇਕੋ ਸੀ, ਇੱਕੋ ਹੈਂ, ਇਕੋ ਰਹੇਂਗਾ,
ਤੇਰੇ ਨਾਮ ਬੇਅੰਤ, ਅਥਾਹ ਕੁਦਰਤਾਂ ਤੇਰੀਆਂ।

ਮੈਂ ਕੀ ਕਹਿ ਸਕਦਾਂ, ਪਰ ਜੇ ਖ਼ੁਦ ਅਖਵਾ ਲਵੇਂ,
ਮੈਂ ਆਖੂੰ "ਸੰਧੂ", "ਵਾਹ! ਕੁਦਰਤਾਂ ਤੇਰੀਆਂ।"

੪੨੧-ਦਕੋਹਾ, (ਜਲੰਧਰ)

## ਮਾਡਰਨ .ਗ਼ਜ਼ਲ

—ਅਮਰਜੀਤ ਸਿੰਘ ਸੰਧੂ

ਟੀ.ਵੀ. ਤੇ ਆਪਾਂ ਐਸੇ ਚੈਨਲ ਚਲਾ ਦਿਆਂਗੇ।
ਬੱਚਿਆਂ ਨੂੰ ਜੰਮਦਿਆਂ ਹੀ ਆਸ਼ਿਕ ਬਣਾ ਦਿਆਂਗੇ।

ਕੱਚੇ ਤੇ ਪੱਕੇ ਦਾ ਹੁਣ ਝਗੜਾ ਮਿਟਾ ਦਿਆਂਗੇ,
ਸੁਹਣੀ ਨੂੰ ਤਰਨ ਦੇ ਲਈ ਕਿਸ਼ਤੀ ਮੰਗਾ ਦਿਆਂਗੇ।

ਤਾਂ ਕਿ ਬੇਗਾਨੀਆਂ ਨਾ ਮੱਝਾਂ ਰਹੇ ਚਰਾਉਂਦਾ,
ਰਾਂਝੇ ਨੂੰ ਝੰਗ ਵਿਚ ਇਕ ਡੇਅਰੀ ਬਣਾ ਦਿਆਂਗੇ।

ਫ਼ਰਿਹਾਦ ਪਰਬਤਾਂ ਚੋਂ ਜੇ ਨਹਿਰ ਕੱਢ ਲਿਆਇਆ,
ਸਿੰਜਾਈ-ਮਹਿਕਮੇ ਦਾ ਅਫ਼ਸਰ ਲਗਾ ਦਿਆਂਗੇ।

ਮਹਿਲਾਂ 'ਚੋਂ ਇਉਂ ਹੀ ਲੈਲਾ ਦੁੱਧ ਭੇਜਦੀ ਰਹੀ ਤਾਂ,
ਜੰਗਲ 'ਚ ਮਜਨੂੰਆਂ ਦੀ ਬਸਤੀ ਵਸਾ ਦਿਆਂਗੇ।

ਰਾਂਝੇ ਨੂੰ ਆਖੇ ਚੂਚਕ, "ਛਡ ਹੀਰ ਦਾ ਤੂੰ ਖਹਿੜਾ,
ਯੂ.ਪੀ. 'ਚ ਤੈਨੂੰ, ਤੇਰਾ ਫਾਰਮ ਬਣਾ ਦਿਆਂਗੇ।"

ਸੱਸੀ ਕਿਸੇ ਮਨਿਸਟਰ ਦੀ ਧੀ ਜੇ ਨਿਕਲ ਆਈ,
ਮਾਰੂਥਲਾਂ 'ਚ ਆਪਾਂ ਕੂਲਰ ਲਗਾ ਦਿਆਂਗੇ।

ਲੈਲਾ ਦੀ ਥਾਂ, ਮਰੀਜ਼ਾਂ ਨੂੰ ਖ਼ੂਨ ਦੇ, ਐ ਮਜਨੂੰ!
ਤੇਰਾ "ਖ਼ੂਨ-ਦਾਨੀਆਂ" ਵਿਚ ਨਾਵਾਂ ਲਿਖਾ ਦਿਆਂਗੇ।

ਤੂੰ ਬਾਜ਼ ਆ ਐ ਮਿਰਜ਼ੇ, ਸਾਹਿਬਾਂ ਦੀ ਗੱਲ ਜੇ ਛੇੜੀ,
"ਕੈਂਟਾਂ" ਨੂੰ ਪੈਸੇ ਦੇ ਕੇ, ਫੱਟੇ ਚੁਕਾ ਦਿਆਂਗੇ।

ਟੀ.ਵੀ. ਖ਼ਿਲਾਫ ਚਰਚਾ ਕਰਿਆ ਨਾ ਕਰ ਐ "ਸੰਧੂ"
ਤੈਨੂੰ ਵੀ ਟੀ.ਵੀ. ਉੱਤੇ ਆਪਾਂ ਬੁਲਾ ਦਿਆਂਗੇ।

## .ਗ਼ਜ਼ਲ

—ਮਹਿਮਾ ਸਿੰਘ

ਮਹਿਕੇ ਮਿੱਤਰਾਂ ਦਾ ਵਿਹੜਾ ਰਾਤੀਂ ਚਾਨਣੀ ਦਾ ਖੇੜਾ,
ਰਾਤੀਂ ਚਾਨਣੀ ਦਾ ਖੇੜਾ ਮਹਿਕੇ ਮਿੱਤਰਾਂ ਦਾ ਵਿਹੜਾ।

ਉਹਦੇ ਜੋਬਨਾਂ ਦਾ ਸੋਨਾ ਸਾਡੇ ਨੇਤਰਾਂ ਦੀ ਚਾਂਦੀ,
ਚਾਂਦੀ ਚਾਨਣੀ ਦਾ ਖੇੜਾ ਵੇਖੋ ਚਾਨਣੀ ਦਾ ਖੇੜਾ।

ਥੱਲੇ ਮੋਤੀਏ ਦੀ ਚਾਂਦੀ ਉੱਤੇ ਤਾਰਿਆਂ ਦਾ ਸੋਨਾ,
ਇਹਦਾ ਮੁੱਲ ਪਾਵੇ ਓਹੀ ਇਹਨੂੰ ਮਾਣਦਾ ਹੈ ਜਿਹੜਾ।

ਕਿੰਨੀ ਵਾਸ਼ਨਾ ਹੈ ਮਿੱਠੀ ਆਈ ਸੱਜਣਾ ਦੀ ਚਿੱਠੀ,
ਬਹਿ ਕੇ ਸੱਜਣਾ ਦੇ ਕੋਲੇ ਸਾਡਾ ਹੋਵਣਾ ਨਿਬੇੜਾ।

ਜਾਣਾ ਜੋਗੜੇ ਦੇ ਵੱਲੀਂ ਮਾਏ ਜੋਗੜੇ ਦੇ ਵੱਲੀਂ,
ਜੀਣਾ ਜੋਗੜੇ ਦੇ ਸਾਹੀਂ ਮਾਏ ਕਾਸਦਾ ਬਖੇੜਾ।

ਕਿਹੜਾ ਮੁੱਲ ਪਾਊ ਇਹਦਾ ਸਾਡੀ ਸ਼ਾਇਰੀ ਅਣਮੁੱਲੀ,
ਸਾਡੀ ਸ਼ਾਇਰੀ ਅਣਮੁੱਲੀ ਇਹਦਾ ਮੁੱਲ ਪਾਊ ਕਿਹੜਾ।

ਸਾਡੇ ਸਾਗਰੀਂ ਨੇ ਛੱਲਾਂ ਤਾਂ ਹੀ ਰੱਬ ਨਾਲ ਗੱਲਾਂ,
ਖੌਰੇ ਤਾਰ ਦੇਵੇ ਸਾਡੇ ਓਹ ਮੁੱਕਦਰਾਂ ਦਾ ਬੇੜਾ।

ਪਿੰਡ ਤੇ ਡਾਕ. ਹਲਵਾਰਾ,
ਲੁਧਿਆਣਾ, ੧੪੧੧੦੭

*ਹੋਰ ਪਰਾਈ ਧੀ ਭੈਣ ਆਪਣੀ ਜਾਨਣੀ। ਪਰਾਇਆ ਹਕੁ ਗੁਰੂ ਜੀ ਨੇ ਅਗੇ ਹੀ ਲਿਖ ਛਡਿਆ ਹੈ ਹਕੁ ਪਰਾਇਆ ਨਾਨਕਾ ਉਸੁ ਸੂਅਰ ਉਸੁ ਗਾਇ। ਜੋ ਕਦੀ ਭਜਨੁ ਪੁਛਨੇ ਨਾ ਕਰੂਗਾ ਉਸਦਾ ਮੂਹ ਦੂਹੀ ਜਹਾਨੀ ਕਾਲਾ ਹੋਊਗਾ। ਹੋਰ ਜੀ ਕਿਸੇ ਮੰਦਾ ਫਿਕਾ ਨਹੀਂ ਬੋਲਣਾ ਖਿਮਾ ਕਰਨੀ ਤੁਸਾ ਦਾ ਰਛਕ ਗੁਰੂ ਹੈ। ਹਰਿ ਬਖਤ ਤੁਸੀਂ ਬਹੁਤ ਆਪਣੀ ਭਲਾਈ ਛਪਾਉਣ ਦੀ ਕਰਨੀ...*

*ਹੁਕਮਨਾਮਾ ਸਤਿਗੁਰੂ ਰਾਮ ਸਿੰਘ*

## ਉਸ ਘੜੀ

—ਸ਼ਿਵਨਾਥ

ਨੇਮ ਪ੍ਰਕਿਰਤੀ ਦੇ
ਟੁੱਟੇ ਸਨ ਜਦੋਂ
ਉਸ ਘੜੀ ਕਿਉਂ ਨਾ
ਅਸਾਂ ਕੁਝ ਸੋਚਿਆ ?
ਉਸ ਘੜੀ ਕਿਉਂ ਨਾ
ਅਸੀਂ ਹੋਏ ਸੁਚੇਤ ?
ਉਸ ਘੜੀ ਕਿਉਂ ਨਾ
ਅਸਾਂ ਨੂੰ ਜਾਪਿਆ,
ਕਿ ਲਗ ਰਿਹਾ ਹੈ ਦਾਅ 'ਤੇ
ਸਾਡਾ ਵਰਤਮਾਨ।

ਝੁਲਸ ਕੇ ਡਿੱਗੇ ਪਰਿੰਦੇ
ਵਣ-ਪਸ਼ੂ ਘਬਰਾ ਗਏ
ਪਾਣੀਆਂ ਅੰਦਰ ਵੀ
ਜੀਵਾਂ ਨੂੰ ਪਸੀਨੇ ਆ ਗਏ
ਪਰ ਅਸਾਂ ਉਸ ਵਕਤ ਵੀ
ਕੀਤੀ ਨਾ ਹੋਸ਼।
ਸੀ ਤਰੱਕੀ ਦਾ ਬੜਾ
ਜੋਸ਼-ਖਰੋਸ਼।

ਹੁਣ ਕਿਉਂ ਹਾਂ ਕਲਪਦੇ
ਗੜਬੜਾ ਗਈਆਂ ਨੇ ਰੁੱਤਾਂ
ਮੌਸਮਾਂ ਨੂੰ ਚੜ੍ਹਨ ਲੱਗਾ ਹੈ ਕ੍ਰੋਧ
ਤੇ ਸਿਰਾਂ ਤੋਂ ਤਿੜਕ ਚੁਕਿਆ ਹੈ
ਪ੍ਰਿਥਵੀ ਦਾ ਕੱਵਚ।

ਨੇਮ ਪ੍ਰਕਿਰਤੀ ਦੇ
ਟੁੱਟੇ ਸਨ ਜਦੋਂ
ਉਸ ਘੜੀ ਕਿਉਂ ਨਾ
ਅਸਾਂ ਖੋਲ੍ਹੀ ਜ਼ਬਾਨ ?
ਉਸ ਘੜੀ ਕਿਉਂ ਨਾ
ਅਸਾਂ ਕੁਝ ਸੋਚਿਆ ?
ਉਸ ਘੜੀ ਕਿਉਂ ਨਾ
ਅਸੀਂ ਹੋਏ ਸੁਚੇਤ ?
ਉਸ ਘੜੀ ਕਿਉਂ ਨਾ
ਅਸਾਨੂੰ ਜਾਪਿਆ,
ਲੱਗ ਰਿਹਾ ਹੈ,
ਦਾਅ ਤੇ ਸਾਡਾ ਵਰਤਮਾਨ
ਤੇ ਅਨਿਸਚਿਤ ਹੋ ਰਿਹੈ
ਸਾਡਾ ਭਵਿੱਖ।

੧੨੫੭ C-Lig ਫੇਜ਼-੧੦-ਮੁਹਾਲੀ ੧੬੦੦੫੯

## .ਗ਼ਜ਼ਲ

—ਮਹਾਂਬੀਰ ਸਿੰਘ ਦਰਦੀ

ਐ ਖੁਦਾ! ਮੇਰੀ ਦੁਆ ਹੈ, ਬੇਘਰਾਂ ਨੂੰ ਘਰ ਮਿਲੇ,
ਦੇਸ਼ ਨੂੰ ਵਿਸ਼ਵਾਸ਼ ਦੇ ਕਾਬਲ ਕੋਈ ਰਹਿਬਰ ਮਿਲੇ।

ਹੁਕਮ 'ਭਾਗੋ' ਦਾ ਗਰੀਬਾਂ ਤੇ ਹੀ ਕਿਉਂ ਸਾਦਰ ਮਿਲੇ,
ਹਾਕਮਾਂ ਦੇ ਘਰ 'ਚ "ਲਾਲੋ" ਨੂੰ ਵੀ ਕੁਝ ਆਦਰ ਮਿਲੇ।

ਪ੍ਰੇਮ-ਨਗਰੀ ਜਾਂਦਿਆਂ ਦਿਲ ਹੋ ਚੁਕੇ ਬੰਜਰ ਮਿਲੇ,
ਜ਼ਿੰਦਗੀ ਦੇ ਆਸ਼ਕਾਂ ਦੇ ਕਤਲ ਕੀਤੇ ਸਿਰ ਮਿਲੇ।

ਵਿਹਲੜਾਂ ਨੂੰ ਇਸ ਵਿਵਸਥਾ ਵਿਚ ਨਿਵਾਲਾ ਤਰ ਮਿਲੇ,
ਕਿਰਤ ਦੀ ਹਰ ਆਸ ਦਾ ਹਰ ਕਦਮ ਤੇ ਪਿੰਜਰ ਮਿਲੇ।

ਲੋਕ-ਹਿਤ ਦੀ ਸੋਚ ਦੇ ਵੈਰੀ ਬੜੇ ਜਾਬਰ ਮਿਲੇ,
ਆਸ ਮੇਰੀ ਨੂੰ ਜੋ ਬਣ ਕੇ ਧਾੜਵੀ ਨਾਦਰ ਮਿਲੇ।

ਅਮਨ ਦਾ ਹੈ ਦੁਆ ਮੇਰੀ, ਜ਼ਿੰਦਗੀ ਨੂੰ ਵਰ ਮਿਲੇ,
ਧਰਤ ਦੇ ਸਭ ਦਿਲਬਰਾਂ ਨੂੰ ਆਪਣਾ ਦਿਲਬਰ ਮਿਲੇ।

ਤੂੰ ਮਿਲੀ ਤਾਂ ਸੋਚ ਮੇਰੀ ਨੂੰ ਨਵੇਲੇ ਪਰ ਮਿਲੇ,
ਮਿਲ ਕਦੀ ਏਦਾਂ, ਨਦੀ ਨੂੰ ਜਿਸ ਤਰ੍ਹਾਂ ਸਾਗਰ ਮਿਲੇ।

ਦਫ਼ਤਰੀਂ ਤਸਵੀਰ ਬਾਪੂ ਦੀ ਲਗਾਈ ਹੈ ਜਿਨ੍ਹਾਂ,
ਮੇਜ਼ ਹੇਠੋਂ ਦੀ ਉਹ ਲੈਂਦੇ ਰਿਸ਼ਵਤਾਂ ਅਫ਼ਸਰ ਮਿਲੇ।

ਦੇਸ਼ ਵਾਸੀਓ ਕਿਸ ਤਰ੍ਹਾਂ ਮੰਜ਼ਿਲ ਤੇ ਪਹੁੰਚਦਾ ਕਾਰਵਾਂ,
ਬਦਦਿਆਨਤ ਨੇ ਜਦੋਂ "ਦਰਦੀ" ਸਦਾ ਰਹਿਬਰ ਮਿਲੇ।

ਪਿੰਡ ਤੇ ਡਾ. ਟਿੱਬਾ
ਜ਼ਿਲ੍ਹਾ ਕਪੂਰਥਲਾ

# ਚਾਰ ਗ਼ਜ਼ਲਾਂ

—ਕਰਤਾਰ ਸਿੰਘ ਕਾਲੜਾ

(੧)

ਭਵ-ਸਾਗਰ ਤੋਂ ਗਹਿਰਾ ਸਾਗਰ ਅੱਖਾਂ ਦਾ,
ਜੀ ਕਰਦੈ ਬਣ ਜਾਵਾਂ ਨਾਗਰ ਅੱਖਾਂ ਦਾ।

ਕਾਇਆ, ਕਿਸਮਤ, ਰੂਪ, ਜਵਾਨੀ ਨਿੱਖਰ ਪਵੇ,
ਜਲਵਾ ਜਦ ਹੋ ਜਾਏ ਉਜਾਗਰ ਅੱਖਾਂ ਦਾ।

ਅੱਖਾਂ ਦਾ ਇਹਸਾਸ ਹੈ ਦ੍ਰਿਸ਼ਟੀ ਵਾਲੇ ਨੂੰ,
ਹਰ ਕੋਈ ਨਾ ਹੋਏ ਸੁਦਾਗਰ ਅੱਖਾਂ ਦਾ।

ਸਿੱਪੀ ਵਿਚ ਮੋਤੀ ਸਾਗਰ ਦੀ ਤਹਿ 'ਤੇ ਪਰ,
ਪੁਤਲੀ 'ਚੋਂ ਮਿਲਦੈ ਰਤਨਾਗਰ ਅੱਖਾਂ ਦਾ।

ਆਕਲ ਬੰਦ ਕਰਦੇ ਗਾਗਰ ਵਿਚ ਸਾਗਰ ਪਰ,
ਹਿਰਦੇ ਵਿਚ ਬੰਦ ਹੋਵੇ, ਸਾਗਰ ਅੱਖਾਂ ਦਾ।

ਸੋਝੀਵਾਨ 'ਕਸੇਲ' ਜੀਏ ਹੇ 'ਕਾਲੜਿਆ'
ਚਾਨਣ ਦਇ ਗੰਭੀਰ ਇਕਾਗਰ ਪੱਖਾਂ ਦਾ।

****

(੩)

ਨ੍ਹੇਰ ਦਾ ਪਿੱਛਾ ਕਰੇਗੀ ਰੌਸ਼ਨੀ।
ਰੰਗ ਜੀਵਨ ਵਿਚ ਭਰੇਗੀ ਰੌਸ਼ਨੀ।

ਮੈਂ ਹਾਂ ਸੋਮਾ ਰੌਸ਼ਨੀ ਦਾ ਦੋਸਤੋ,
ਮੇਰੇ ਅੰਦਰ ਤੋਂ ਝਰੇਗੀ ਰੌਸ਼ਨੀ।

ਰੌਸ਼ਨੀ ਹੀ ਨ੍ਹੇਰ ਵਰਤਾਵੇ ਤਾਂ ਫਿਰ,
ਸੇਧ ਤੋਂ ਭਟਕੀ ਮਰੇਗੀ ਰੌਸ਼ਨੀ।

ਰੰਗ ਵਿਚ ਰੰਗੀ ਗਈ ਜਾਂ ਪਿਆਰ ਦੇ,
ਜ਼ਖ਼ਮ ਘਿਰਣਾ ਦੇ ਭਰੇਗੀ ਰੌਸ਼ਨੀ।

ਰੂਪ ਹੈ ਚਾਨਣ ਮੇਰੇ 'ਕਰਤਾਰ' ਦਾ,
ਰੂਹ ਦੇ ਰੰਗ ਰੰਗੀ ਤਰੇਗੀ ਰੌਸ਼ਨੀ।

****

(੨)

ਹੋਸ਼ਿਆਰੀ ਦੀ ਗੱਲ ਕਰਦੇ ਹੋ,
ਕਿਸ ਬਿਮਾਰੀ ਦੀ ਗੱਲ ਕਰਦੇ ਹੋ।

ਦਾਰ ਨੂੰ ਵੀ ਜੋ ਸੇਜ ਮੰਨਦੀ ਹੈ,
ਉਸ ਖ਼ੁਮਾਰੀ ਦੀ ਗੱਲ ਕਰਦੇ ਹੋ।

ਸਹਿਜ ਜੀਵਨ ਦੀ ਸਹਿਜ ਮਸਤੀ ਵਿਚ,
ਗ਼ਲਤਕਾਰੀ ਦੀ ਗੱਲ ਕਰਦੇ ਹੋ।

ਵੱਸ ਮੇਰੇ ਤੇ ਨਾ ਹੀ ਤੇਰੇ ਜੋ,
ਉਸ ਲਚਾਰੀ ਦੀ ਗੱਲ ਕਰਦੇ ਹੋ।

ਉੱਗ ਪਈ ਜੋ ਗ਼ਜ਼ਲ ਦੇ ਖੇਤਾਂ ਵਿਚ,
ਕਾਂਗਿਆਰੀ ਦੀ ਗੱਲ ਕਰਦੇ ਹੋ।

'ਕਾਲੜਾ' ਜ਼ਿੰਦਗੀ ਦੀ ਸਰਦਲ 'ਤੇ,
ਚਾਂਦਮਾਰੀ ਦੀ ਗੱਲ ਕਰਦੇ ਹੋ।

****

(੪)

ਦਿਲ ਦਾ ਪੱਲਾ ਫੜਕੇ ਜਿਹੜੇ ਜਾਂਦੇ ਨੇ।
ਮੋਹ-ਮਸਤੀ ਵਿਚ ਮਨ ਦਾ ਮੀਤ ਮਨਾਂਦੇ ਨੇ।

ਮਸਤੀ ਵਿਚ ਜੋ ਗੀਤ ਪਿਆਰ ਦਾ ਗਾਂਦੇ ਨੇ,
ਉਹ ਹੀ ਮਨ ਮੰਦਰ ਵਿਚ ਮੀਤ ਸਜਾਂਦੇ ਨੇ।

ਜਿਹੜੇ ਜਿੱਤ ਲੈਂਦੇ ਨੇ ਮਨ ਦੀ ਦੁਨੀਆਂ ਨੂੰ,
ਜੱਗ 'ਤੇ ਉਹ ਹੀ ਆਪਣਾ ਰੰਗ ਜਮਾਂਦੇ ਨੇ।

ਸੱਤੇ ਰੰਗ ਹੀ ਦਾਸ ਉਨ੍ਹਾਂ ਦੇ ਹੋ ਜਾਂਦੇ,
ਜਿਹੜੇ ਇੱਕ ਦੇ ਰੰਗ ਵਿਚ ਰੰਗੇ ਜਾਂਦੇ ਨੇ।

ਨਿਰਮਲ ਮਨ ਹੈ ਜਿਨ੍ਹਾਂ ਦਾ ਜਲਧਾਰਾ ਜਿਉਂ,
ਭੇਤ ਸਦਾ 'ਕਰਤਾਰ' ਦਾ ਉਹ ਹੀ ਪਾਂਦੇ ਨੇ।

ੜ੮੨੯/੩ ਕਰਤਾਰ ਨਗਰ, ਜਵੱਦੀ ਰੋਡ,
ਲੁਧਿਆਣਾ, ੧੪੧੦੦੨




—ਸੁਵਰਨ ਸਿੰਘ ਵਿਰਕ

(੧)

ਜੇਕਰ ਉਸਦੇ ਲਈ ਮੈਂ ਬਣਿਆ ਢਾਲ ਨਾ ਹੁੰਦਾ।
ਕੌਣ ਕਹਿੰਦਾ ਹਰ ਜਣਾ ਮੰਡੀ ਦਾ ਮਾਲ ਨਾ ਹੁੰਦਾ।

ਮੈਨੂੰ ਯੁੱਧ ਕਲਾ ਦੀ ਕਿੱਥੋਂ ਜਾਂਚ ਸੀ ਆਉਣੀ,
ਦੁਸ਼ਮਣ ਚੱਲਦਾ ਜੇ ਅਣਹੋਣੀ ਚਾਲ ਨਾ ਹੁੰਦਾ।

ਦੁਨੀਆਂ ਵਿਚ ਵਿਲੱਖਣ ਹੋਂਦ ਬਣੇ ਨਾ ਉਸ ਦੀ,
ਆਪਣਾ ਝੁੱਗੜਾ ਜਿਸ ਤੋਂ ਹੱਥੀਂ ਬਾਲ ਨਾ ਹੁੰਦਾ।

ਮੈਂ ਸੂਰਜ ਤੋਂ ਕਾਹਨੂੰ ਧੁੱਪ ਚੁਰਾਉਣੀ ਸੀ,
ਜੇਕਰ ਇਕ ਪਛਾਵਾਂ ਤੁਰਦਾ ਨਾਲ ਨਾ ਹੁੰਦਾ।

ਦਿਲ ਦੀ ਰਾਸ ਅਮੀਰੀ ਜਿਸ ਨੂੰ ਆ ਜਾਏ,
ਉਹ ਬੰਦਾ ਤਾਂ ਮੂਲੋਂ ਕਦੇ ਕੰਗਾਲ ਨਾ ਹੁੰਦਾ।

ਪਾਉਂਦੇ ਪੈਰ ਗੁਨਾਹਾਂ ਦੀ ਕਿਉਂ ਬਸਤੀ 'ਚ,
ਮਨ 'ਚ ਪਲਦਾ ਅੱਥਰਾ ਇਕ ਖਿਆਲ ਨਾ ਹੁੰਦਾ।

ਅਹਿਸਾਸਾਂ ਦੇ ਜੰਗਲ ਵਿਚ ਗੁਆਚ ਗਏ,
ਭੀੜਾਂ ਵਿਚ ਆਪਣਾ ਆਪਾ ਵੀ ਨਾਲ ਨਾ ਹੁੰਦਾ।

ਪਹਿਲੀ ਨਜ਼ਰੇ ਜੇ ਪ੍ਰਵਾਨਗੀ ਮਿਲਦੀ ਨਾ,
ਫੇਰ ਤਿਰੇ ਆਸ਼ਕ ਦਾ ਵੀ ਇਹ ਹਾਲ ਨਾ ਹੁੰਦਾ।

***

ਸੰਗਤ ਨੂੰ ਗੁਰੂ ਸੁਖੀ ਅਨੰਦ ਰਖੇ। ਹਮੇਸ਼ਾ ਗੁਰੂ ਜੀ ਪਾਸੋਂ ਏਹੋ ਮੰਗਦੇ ਹਾਂ। ਹੋਰ ਬਹੁਤ ਸੁਖ ਹੈ ਪਰ ਇਕ ਦੁਖ ਸਾਨੂੰ ਸੰਗਤ ਦੇ ਵਿਛੋੜੇ ਦਾ ਹੈ ਸੋ ਜਦ ਗੁਰੂ ਜੀ ਦਾ ਹੁਕਮ ਹੋਊਗਾ ਤਾਂ ਇਹ ਬੀ ਦੁਖ ਤੁਰਤ ਕਟਿਆ ਜਾਊਗਾ।

ਹੁਕਮਨਾਮਾ ਸਤਿਗੁਰੂ ਰਾਮ ਸਿੰਘ

(੨)

ਸਾਨੂੰ ਤਾਂ ਬੱਸ ਇਕੋ ਤਲਬ ਦੀਦਾਰ ਦੀ,
ਜਿਉਂ ਕਬਰਾਂ ਦੀ ਮਿੱਟੀ ਵਾਜਾਂ ਮਾਰਦੀ।

ਨਹੀਂ ਸੋਚਿਆ ਖਿੜਨੋਂ ਪਹਿਲਾਂ ਫੁੱਲ ਕਿਸੇ,
ਪੱਤੀ ਪੱਤੀ ਹੋਣੀ ਪਈ ਪੁਕਾਰਦੀ।

ਤੂੰ ਜਿਸ ਮੌਸਮ ਘਰੋਂ ਸਫ਼ਰ ਤੇ ਨਿਕਲਿਆ,
ਉਸ ਮੌਸਮ ਨੂੰ ਗੁੜ੍ਹਤੀ ਸੀ ਅੰਗਿਆਰ ਦੀ।

ਬੰਦ ਬੰਦ ਕਟਵਾਉਣੋਂ ਉਹਨਾਂ ਡਰਨਾ ਕੀ,
ਪਹੁਲ ਲਈ ਜਿਹਨਾਂ ਨੈਣਾਂ ਦੀ ਧਾਰ ਦੀ।

ਸਮਝਣ ਵਾਲੇ ਪਾਉਂਦੇ ਪਏ ਭੁਲੇਖੇ ਨੇ,
ਇਕੋ ਭਾਸ਼ਾ ਕਲਮ ਅਤੇ ਤਲਵਾਰ ਦੀ।

ਉਲਝੇ ਹੋਏ ਖਿਆਲਾਂ ਨੂੰ ਸੁਲਝਾ ਲਈਏ,
ਜੀਕਣ ਕੋਈ ਹੁਸੀਨਾ ਜ਼ੁਲਫ ਸੰਵਾਰਦੀ।

ਚੁਭਦਾ ਜਿਸਨੂੰ ਆਪਣੀ ਅੱਖ ਦਾ ਤਿਣਕਾ ਨਹੀਂ,
ਕਰੇ ਕਿਵੇਂ ਚਿੰਤਾ ਧਰਤੀ ਦੇ ਭਾਰ ਦੀ।

ਨਵੇਂ ਵਰ੍ਹੇ ਦਾ ਕਾਰਡ ਉਸਨੂੰ ਮਿਲਿਆ ਹੈ,
ਸੂਰਤ ਵਿੱਸਰ ਬੈਠਾ ਜੋ ਦਿਲਦਾਰ ਦੀ।

ਸਰੋਬਾਰ ਹੋ ਤੇਰੇ ਸੰਦਲੀ ਨੈਣਾਂ 'ਚ,
ਸ਼ਾਲਾ! ਆਵੇ ਘੜੀ ਕਦੇ ਇਕਰਾਰ ਦੀ।

ਤੇਰਾ ਪਾਲਾ ਲਾਹੁਣ ਲਈ ਦੋਵੇਂ ਕਾਫੀ ਨੇ,
ਜਾਂ ਸੂਲੀ ਦਾ ਸੇਕ ਜਾਂ ਬੁੱਕਲ ਯਾਰ ਦੀ।

—ਕਰੀਵਾਲਾ (ਸਿਰਸਾ) ੧੨੫੦੭੫

***

# ਪੱਛਮੀ ਪੰਜਾਬ ਵਿਚ ਕੁਝ ਦਿਨ

ਅੰਤਮ ਕਿਸ਼ਤ

—*ਸੁਵਰਨ ਸਿੰਘ ਵਿਰਕ*

### ਪ੍ਰਸੰਗ ਲਾਹੌਰ ਯਾਤਰਾ

ਫਿਰ ਕੁਝ ਸੱਜਣ ਇਹ ਵੀ ਪੁੱਛਦੇ ਕਿ ਜੇ ਵੰਡ ਵੇਲੇ ਤੁਸੀਂ (ਭਾਵ ਸਿੱਖ ਲੋਕ) ਸਾਡੇ ਨਾਲ ਰਲ ਜਾਂਦੇ ਤਾਂ ਠੀਕ ਨਹੀਂ ਸੀ। ਮੈਂ ਜੁਆਬ ਦੇਂਦਾ ਕਿ ਠੀਕ ਤਾਂ ਵੰਡ ਦਾ ਨਾ ਹੋਣਾ ਹੀ ਸੀ। ਸੁਆਰਥੀ ਤੱਤਾਂ ਨੇ ਸਾਮਰਾਜੀ ਸ਼ਕਤੀਆਂ ਦੀ ਸ਼ਹਿ ਤੇ ਦੁਪਾਸੀਂ ਨਫਰਤ ਫੈਲਾ ਕੇ ਜੋ ਪੈਸਾ ਤਰੱਕੀ ਦੇ ਕੰਮਾਂ ਲਈ ਖਰਚ ਹੋਣਾ ਸੀ ਉਹਨੂੰ ਤਬਾਹੀ ਵਾਸਤੇ ਵਰਤਿਆ। ਦੋਹਾਂ ਪਾਸੇ ਦੇ ਲੋਕਾਂ ਵਿਚ ਤਾਂ ਕੋਈ ਝਗੜਾ ਨਹੀਂ, ਪਰ ਵੱਡੇ ਘਰਾਂ ਵਾਲੇ ਆਪਣੇ ਮੁਨਾਫਿਆਂ ਦੇ ਲੋਭ ਵਿਚ ਭਰਾਵਾਂ ਵਿਚਾਲੇ ਫੁੱਟ ਪਾ ਕੇ ਆਪਣੀ ਲੁੱਟ ਕਾਇਮ ਰੱਖ ਰਹੇ ਹਨ। ਜਨਾਬ ਉਸਤਾਦ ਦਾਮਨ ਹੋਰਾਂ ਦੇ ਇਹ ਸ਼ੇਅਰ ਸਾਰੇ ਹਾਲਾਤ ਦੀ ਵਧੀਆ ਤਰਜਮਾਨੀ ਕਰਦੇ ਹਨ:—

"ਵਾਘੇ ਨਾਲ ਅਟਾਰੀ ਦੀ ਨਹੀਂ ਟੱਕਰ,
ਨਾ ਹੀ ਗੀਤਾ ਦੇ ਨਾਲ ਕੁਰਾਨ ਦੀ ਏ।
ਨਹੀਂ ਕੁਫ਼ਰ ਇਸਲਾਮ ਦੀ ਇਹ ਟੱਕਰ,
ਸਾਰੀ ਗੱਲ ਤਾਂ ਨਫ਼ੇ ਨੁਕਸਾਨ ਦੀ ਏ।"

ਇਹੋ ਉਸਤਾਦ ਦਾਮਨ ਜਦੋਂ ਸਾਂਝੇ ਹਿੰਦ ਪਾਕ ਮੁਸ਼ਾਇਰੇ ਲਈ ਲਾਹੌਰੋਂ ਆਏ ਸਨ ਉਚੇਚੇ ਤਾਂ ਦਿੱਲੀ ਵਿਚ ਉਹਨਾਂ ਸ਼ੇਅਰ ਆਖੇ ਸਨ-

"ਆਜ਼ਾਦੀਆਂ ਹੱਥੋਂ ਬਰਬਾਦ ਯਾਰੋ,
ਹੋਏ ਤੁਸੀਂ ਵੀ ਓ! ਹੋਏ ਅਸੀਂ ਵੀ ਆਂ।

ਜਾਗਣ ਵਾਲਿਆਂ ਰੱਜ ਕੇ ਲੁੱਟਿਆ ਏ,
ਸੋਏ ਤੁਸੀਂ ਵੀ ਓ! ਸੋਏ ਅਸੀਂ ਵੀ ਹਾਂ।

ਲਾਲੀ ਅੱਖੀਆਂ ਦੀ ਪਈ ਦੱਸਦੀ ਏ,
ਰੋਏ ਤੁਸੀਂ ਵੀ ਓ! ਰੋਏ ਅਸੀਂ ਵੀ ਹਾਂ।"

ਸਟੇਜ ਉੱਤੇ ਬੈਠੇ ਵੇਲੇ ਦੇ ਪ੍ਰਧਾਨ ਮੰਤਰੀ ਜਵਾਹਰ ਲਾਲ ਨਹਿਰੂ ਦੇ ਪੁਰਨਮ ਅੱਖਾਂ ਨਾਲ ਉੱਠ ਕੇ ਦਾਮਨ ਨੂੰ ਜੱਫੀ ਪਾ ਲਈ ਸੀ। ਦੋਹਾਂ ਮੁਲਕਾਂ ਵਿਚਾਲੇ ਸਾਂਝੀਆਂ ਕੌਮੀ, ਇਤਿਹਾਸਕ ਤੇ ਸੱਭਿਆਚਾਰਕ ਤੰਦਾਂ ਨੂੰ ਘੁੱਟ ਕੇ ਫੜੀ ਰੱਖਣ ਵਾਲਿਆਂ ਵਿਚ ਕਦੀ ਨਾ ਕਦੀ ਕਾਰਗਿਲ ਵਰਗੀਆਂ ਅਣਸੁਖਾਵੀਆਂ ਘਟਨਾਵਾਂ ਆ ਜਾਂਦੀਆਂ ਹਨ। ਉਦੋਂ ਇਹਨਾਂ ਘਟਨਾਵਾਂ ਦਾ ਕੁਝ ਕੁਝ ਜ਼ਿਕਰ ਆਸ਼ਕ ਬੱਢੇ ਦੀਆਂ ਗਲਾਂਬਾਤਾਂ ਵਿਚੋਂ ਮਿਲਦਾ ਸੀ ਜੋ ਕਹਿੰਦਾ ਸੀ ਕਿ ਐਤਕੀਂ ਸਾਡੀ ਤਿਆਰੀ ਚੋਖੀ ਏ ਤੇ ਕੁਝ ਨਾ ਕੁਝ ਹੋਏਗਾ। ਪਰ ਅਸੀਂ ਸਮਝਦੇ ਸਾਂ ਕਿ ਆਮ ਪਾਕਿਸਤਾਨੀ ਕਸ਼ਮੀਰ ਦੇ ਮੁੱਦੇ ਉੱਤੇ ਉਪਭਾਵੁਕਤਾ ਦਾ ਸ਼ਿਕਾਰ ਹੋ ਜਾਂਦੇ ਹਨ। ਉਹਨਾਂ ਦੀ ਸਖਸ਼ੀਅਤ ਦੀ ਸਾਰੀ ਉਸਾਰੀ ਅਜੇਹੇ ਮਾਹੌਲ ਵਿਚ ਹੀ ਹੁੰਦੀ ਹੈ ਜਿਸ ਵਿਚੋਂ ਕਸ਼ਮੀਰ ਨੂੰ ਗੈਰ ਹਾਜ਼ਿਰ ਕਰਨਾ ਸੌਖਾ ਕੰਮ ਨਹੀਂ। ਜਿਸ ਤਰ੍ਹਾਂ ਸਾਡੇ ਇੱਧਰ ਧਰਮ ਅਧਾਰਿਤ ਰਾਜਨੀਤੀ ਕਰਨ ਵਾਲਿਆਂ ਪਾਸ 'ਹਿੰਦੂ ਧਰਮ ਖਤਰੇ ਵਿਚ', 'ਪੰਥ ਖਤਰੇ ਵਿਚ' ਆਦਿ ਨਾਹਰੇ ਹਨ' ਉੱਧਰ ਕਸ਼ਮੀਰ ਦੇ ਸੁਆਲ ਤੇ "ਇਸਲਾਮ ਖਤਰੇ ਵਿਚ" ਦਾ ਨਾਅਰਾ ਚੱਲਦਾ ਰਹਿੰਦਾ ਹੈ। ਉਧਰਲੇ ਤੇ ਇੱਧਰਲੇ ਫਿਰਕੂ ਫਿਤਨੇ ਇਹ ਭੁੱਲ ਜਾਂਦੇ ਹਨ ਕਿ ੧੯੪੭ ਈ. ਤੋਂ ਪਹਿਲਾਂ ਦੁਨੀਆਂ ਦਾ ਪ੍ਰਾਚੀਨ ਧਰਮ ਹਿੰਦੂ, ਉਸਤੋਂ ਕੁਝ ਨਵਾਂ ਈਸਵੀ, ਇਸਲਾਮ ਅਤੇ ਬਹੁਤ ਲਾਗੇ ਦਾ ਧਰਮ ਸਿੱਖ ਧਰਮ ਇਸ ਖਿਤੇ ਵਿਚ ਬਿਨਾਂ ਕਿਸੇ ਲੰਮੇ ਝਗੜੇ ਤੋਂ ਸੈਂਕੜੇ ਵਰ੍ਹੇ ਇਕੱਠੇ ਰਹੇ ਸਨ। ਇਹ ਫ਼ਰੀਦ ਜਿਹੇ ਸੂਫੀਆਂ ਅਤੇ ਭਗਤਾਂ, ਗੁਰੂਆਂ ਦੀ ਬਾਣੀ ਦਾ ਸਦਕਾ ਹੈ ਕਿ ਆਪੋ ਆਪਣੇ ਇਸ਼ਟ ਦੇਵਾਂ ਦੀ ਆਪਣੇ ਢੰਗ ਨਾਲ ਪੂਜਾ ਅਰਚਾ ਅਤੇ ਉਪਾਸ਼ਨਾ ਕਰਨ ਦੇ ਬਾਵਜੂਦ ਭਾਈਚਰਕ ਸਬੰਧਾਂ ਵਿਚ ਤਰੇੜਾਂ ਨਹੀਂ ਆਈਆਂ। ਜਦੋਂ ਸਿੱਖਾਂ ਦੇ ਸਿਰਾਂ ਦੇ ਮੁੱਲ ਪੈ ਰਹੇ ਸਨ ਉਦੋਂ ਮੱਸੇ ਰੰਘੜ ਨੂੰ ਮਾਰਨ ਵਾਲੇ ਕਾਤਿਲ, ਭਾਈ ਮਤਾਬ ਸਿੰਘ ਮੀਰਾਂਕੋਟੀਏ ਦੇ ਨਾਬਾਲਿਗ ਪੁੱਤਰ ਨੂੰ, ਆਪਣੇ ਪਰਿਵਾਰ ਦੇ ਜੀਆਂ ਦੀ ਕੁਰਬਾਨੀ ਦੇ ਕੇ ਸ਼ਾਹੀ ਫੌਜਾਂ ਤੋਂ ਬਚਾਉਣ ਵਾਲਾ ਮੁਸਲਮਾਨ ਚੌਧਰੀ ਨੱਥਾ ਹੀ ਸੀ।

ਇੱਥੇ ਰਹਿੰਦੇ ਕੁਝ ਲੇਖਕਾਂ ਦੇ ਦਰਸ਼ਨ ਨਾ ਕਰ ਸਕਣ ਦਾ ਹੇਰਵਾ ਲੈ ਕੇ ਹੀ ਅਸੀਂ ਲਾਹੌਰੋਂ ਪਰਤੇ। ਇਹਨਾਂ ਵਿਚੋਂ "ਲਹਿਰਾਂ" ਪ੍ਰਸਿੱਧ ਪੰਜਾਬੀ ਮਾਸਿਕ ਜੋ ਲਾਹੌਰ ਤੋਂ ਛਪਦਾ ਹੈ, ਦੇ ਐਡੀਟਰ ਜਨਾਬ ਅਖਤਰ ਹੁਸੈਨ, ਪ੍ਰਸਿੱਧ ਦਾਨਸ਼ਵਰ ਸਿਬਤੁਲ ਹਸਨ ਜ਼ੈਗਮ ਅਤੇ ਉਸਤਾਦ ਦਾਮਨ ਦੀ ਜੀਵਨੀ ਤੇ ਆਧਾਰਿਤ ਇਕ ਬੜਾ ਸਫਲ ਨਾਵਲ ਲਿਖਣ ਵਾਲੇ ਜਨਾਬ ਫਰਜ਼ੰਦ ਅਲੀ ਸ਼ਾਮਿਲ ਸਨ। ਫਰਜ਼ੰਦ ਅਲੀ ਹੋਰਾਂ ਨਾਲ ਤਾਂ ਪੁਰਾਣੇ ਜ਼ਿਲੇ ਦੀ ਵੀ ਸਾਂਝ ਸੀ। 'ਭੁੱਬਲ' ਨਾਵਲ ਵਿਚ ਉਸਤਾਦ ਹੋਰੀਂ ਉਹਨੂੰ ਥਾਂ ਪੁਰ ਥਾਂ 'ਸ਼ੇਖੂਪੁਰੀਆ" ਆਖ ਕੇ ਹੀ ਮੁਖਾਤਿਬ ਹੁੰਦੇ ਹਨ। ਇਹ ਨਾਵਲ ਪਾਕਿਸਤਾਨ ਵਿਚਲੇ ਜਗੀਰਦਾਰਾਂ, ਮੁਜ਼ਾਰਿਆਂ, ਕਾਰਖਾਨੇਦਾਰਾਂ ਅਤੇ ਕਾਰਖਾਨੇ ਦਿਆਂ ਮਜ਼ਦੂਰਾਂ ਵਿਚਾਲੇ ਲੁਕਵੇਂ ਦਵੰਦ ਨੂੰ ਉਘਾੜਦਾ ਹੈ ਅਤੇ ਪੈਸੇ ਦੇ ਮੂਲ ਸਰੋਤ, ਇਨਸਾਨੀ ਕਿਰਤ ਦੀ ਲੁੱਟ ਖਸੁੱਟ ਵੱਲ ਇੰਗਤ ਕਰਦਾ ਹੈ। ਗੁਰੂ ਨਾਨਕ ਵੀ ਤਾਂ ਇਹੋ ਕਹਿੰਦਾ ਹੈ-

"ਪਾਪਾ ਬਾਝਹੁ ਹੋਵੈ ਨਾਹੀ
ਮੁਇਆਂ ਸਾਥ ਨ ਜਾਈ।"

ਜਿਵੇਂ ਸਾਰੇ ਪੈਸੇ ਦੇ ਪੀਰਾਂ ਦਾ ਅਣਮਨੁੱਖੀ ਸੁਭਾਉ ਹੋ ਜਾਂਦਾ ਹੈ ਉਹ ਵੀ ਇਸ ਨਾਵਲ ਵਿਚ ਉਸਤਾਦ ਦਾਮਨ

ਦੀ ਸਿੱਖਿਆ ਦੀ ਮਾਰਫਤ ਦੱਸਿਆ ਗਿਆ ਹੈ।

ਸਾਡੇ ਭਾਰਤ ਪਰਤਣ ਬਾਦ ਫਰਜ਼ੰਦ ਅਲੀ ਹੋਰਾਂ ਦਾ ਇਕ ਬੜਾ ਪਿਆਰਾ ਖਤ ਮੈਨੂੰ ਮੇਰੇ ਪਿੰਡ ਕਰੀਵਾਲੇ ਦੇ ਪਤੇ ਤੇ ਆਇਆ ਸੀ ਜਿਸ ਵਿਚ ਉਹਨਾਂ ਲਿਖਿਆ ਸੀ ਕਿ ਜਨਾਬ ਗੁਰਦਾਸ ਸਿੰਘ ਘਾਰੂ ਅਤੇ ਸੁਵਰਨ ਸਿੰਘ ਵਿਰਕ ਹੋਰੀਂ ਇੱਥੇ ਆਏ ਸਨ, ਪਰ ਬਿਨਾਂ ਮਿਲਿਆ ਚਲੇ ਗਏ। ਅੱਗੇ ਤੋਂ ਇਸ ਤਰ੍ਹਾਂ ਨਾ ਕਰਨਾ। ਇਲਿਆਸ ਘੁੰਮਣ ਹੋਰਾਂ ਜਾਂ ਪ੍ਰਿੰਸੀਪਲ ਗ਼ੁਲਾਮ ਰਸੂਲ ਆਜ਼ਾਦ ਹੋਰਾਂ ਤੋਂ ਸਾਡੀ ਉਹਨਾਂ ਦੇ ਦਰਸ਼ਨਾਂ ਦੀ ਸਿੱਕ ਉਹਨਾਂ ਤੱਕ ਪੁੱਜ ਗਈ ਹੋਵੇਗੀ। ਕਲਮਾਂ ਵਾਲਿਆਂ ਦੇ ਇਹਨਾਂ ਕਾਫਲਿਆਂ ਦੀ ਸੁੱਖ ਮੰਗ ਕੇ ਹੀ ਇਸ ਖਿੱਤੇ ਵਿਚ ਸਦੀਵੀ ਅਮਨ ਦੇ ਬੂਟੇ ਲਾਏ ਜਾ ਸਕਦੇ ਹਨ। ਆਪਣੇ ਵੇਲੇ ਦੇ ਪਾਕਿਸਤਾਨੀ ਫੌਜੀ ਹਾਕਮਾਂ ਨੂੰ ਖ਼ਰੀਆਂ ਸੁਨਾਉਣ ਵਿਚ ਹਬੀਬ ਜਾਲਿਬ ਵਰਗੇ ਸ਼ਾਇਰ ਖ਼ਾਮੋਸ਼ ਨਹੀਂ ਰਹੇ—

"ਮੁਹੱਬਤ ਗੋਲੀਉਂ ਸੇ ਬੋ ਰਹੇ ਹੈਂ
ਵਤਨ ਕਾ ਚਿਹਰਾ ਖ਼ੂੰ ਸੇ ਧੋ ਰਹੇ ਹੈਂ,
ਗੁਮਾਂ ਤੁਮ ਕੋ ਕਿ ਰਸਤਾ ਕੱਟ ਰਹਾ ਹੈ-
ਯਕੀਂ ਮੁਝ ਕੋ ਕਿ ਮੰਜ਼ਿਲ ਖੋ ਰਹੇ ਹੈਂ।"

ਅਗਲੀ ਪੀੜ੍ਹੀ ਦੇ ਕਲਾਕਾਰਾਂ ਨੂੰ ਫੌਜੀ ਜੁੰਡਲੀ ਵਿਰੁੱਧ ਬੇਫਿਕਰ ਲੜਾਈ ਵਾਲਾ ਇਹ ਸ਼ਾਇਰ, ਇਹ ਵਸੀਅਤ ਕਰ ਗਿਆ ਹੈ—

"ਦੇਨਾ ਪੜੇ ਕੁਛ ਭੀ ਹਰਜਾਨਾ
ਸੱਚ ਹੀ ਲਿਖਤੇ ਜਾਨਾ।
ਮੱਤ ਘਬਰਾਨਾ, ਮੱਤ ਡਰ ਜਾਨਾ,
ਸੱਚ ਹੀ ਲਿਖਤੇ ਜਾਨਾ।"

ਕਿਉਂਕਿ ਬਕੌਲ ਜਾਲਿਬ—

"ਸੱਚ ਕਹਿਕੇ ਕਿਸੀ ਦੌਰ ਮੇਂ
ਪਛਤਾਏ ਨਹੀਂ ਹਮ।
ਕਿਰਦਾਰ ਪੇ ਅਪਨੇ ਕਭੀ
ਸ਼ਰਮਾਏ ਨਹੀਂ ਹਮ।"

ਕਿਉਂਕਿ ਇਹ ਸਾਡੀ ਲਹੌਰ ਵਿਚ ਆਖਰੀ ਰਾਤ ਸੀ ਇਕ ਵਾਰ ਫਿਰ ਅਸੀਂ ਕੁਝ ਸੱਜਣ ਸ਼ਾਹੀ ਕਿਲੇ ਦੇ ਅੱਗੋਂ ਦੀ ਹੁੰਦੇ ਹੋਏ ਬਾਹਰ ਸ਼ਾਹੀ ਮਸੀਤ ਵਾਲੇ ਪਾਸੇ ਵਾਲੇ ਬਾਜ਼ਾਰ ਵਿਚ ਚਾਹ ਦੀਆਂ ਦੁਕਾਨਾਂ ਤੇ ਜਾ ਬੈਠੇ। ਪ੍ਰਸ਼ਾਦੇ ਦੀ ਲੋੜ ਤਾਂ ਘੁੰਮਣ ਹੋਰਾਂ ਦੀ ਦਾਅਵਤ ਬਾਦ ਰਹਿ ਨਹੀਂ ਸੀ ਗਈ। ਚਾਹ ਪੀਣ ਦੇ ਬਹਾਨੇ ਅਸੀਂ ਚਾਹੁੰਦੇ ਸਾਂ ਪਈ ਕੁਝ ਚਿਰ ਹੋਰ ਪਾਕਿਸਤਾਨੀ ਪੰਜਾਬੀਆਂ ਨਾਲ ਗੱਲ ਬਾਤ ਕਰ ਲਈ ਜਾਵੇ। ਉਹਨਾਂ ਵਿਚੋਂ ਜ਼ਿਆਦਾ ਨੌਜੁਆਨ ਮੁੰਡੇ ਹੀ ਸਨ ਅਤੇ ਉਹ ਸਾਡੇ ਬਚਨ ਬਿਲਾਸ ਬੜੀ ਦਿਲਚਸਪੀ ਨਾਲ ਸੁਣਦੇ ਸਨ ਅਤੇ ਕਹਿੰਦੇ ਸਨ "ਸਾਨੂੰ ਤੁਹਾਡੀ ਬੋਲੀ ਬੜੀ ਮਿੱਠੀ ਲੱਗਦੀ ਏ।" ਅਸੀਂ ਜੁਆਬ ਵਿਚ ਦੱਸਿਆ ਕਿ ਜਿਸ ਬੋਲੀ ਨੂੰ ਸ਼ੇਖ ਫਰੀਦ, ਗੁਰੂ ਨਾਨਕ, ਸ਼ਾਹ ਹੁਸੈਨ, ਬੁਲ੍ਹੇਸ਼ਾਹ, ਗੁਰੂ ਅਰਜਨ, ਹਾਸ਼ਿਮ ਅਤੇ ਵਾਰਿਸ ਸ਼ਾਹ ਜਹੀਆਂ ਅਜ਼ੀਮ ਸ਼ਖ਼ਸੀਅਤਾਂ ਦਾ ਕਲਾਮ ਆਪਣੀ ਹਿੱਕ ਵਿਚ ਸਮੋਈ ਰੱਖਣ ਦਾ ਸ਼ਰਫ ਹਾਸਿਲ ਹੋਇਆ ਹੈ, ਉਹ ਮਿੱਠੀ ਕਿਵੇਂ ਨਾ ਹੋਵੇ। ਮਿੰਟਗੁਮਰੀ ਵੱਲ ਦੇ ਕੁਝ ਕਿਸਾਨਾਂ ਤੋਂ ਪਤਾ ਲੱਗਿਆ ਕਿ ਨਰਮਾ ਕਪਾਹ ਦੇ ਝਾੜ ਉਹਨਾਂ ਦੇ ਵੀ ਘਟੇ ਹਨ, ਪਰ ਸਾਡੇ ਜਿੰਨੀ ਮਾੜੀ ਹਾਲਤ ਉਧਰ ਨਹੀਂ ਹੋਈ। ੧੦-੧੫ ਮਣ ਕਿੱਲਾ ਝਾੜ ਹੈ। ਜਦੋਂ ਅਸੀਂ ਉਹਨਾਂ ਨੂੰ ਦੱਸਿਆ ਕਿ ਫ਼ਸਲ ਕੀੜਿਆਂ ਦੁਆਰਾ ਤਬਾਹ ਹੋ ਜਾਣ, ਭਾਰੀਆਂ ਵਿਆਜ ਦਰਾਂ ਤੇ ਚੁੱਕੇ ਕਰਜ਼ੇ ਨਾ ਮੋੜਨ ਦੀ ਮਜਬੂਰੀ ਵਿਚ ਸਾਡੇ ਦੇਸ਼ ਦੇ ਨਰਮਾ ਪੱਟੀ ਦੇ ਕਿਸਾਨਾਂ ਨੂੰ ਆਤਮ ਹੱਤਿਆਵਾਂ ਲਈ ਮਜਬੂਰ ਹੋਣਾ ਪੈ ਰਿਹਾ ਹੈ ਤਾਂ ਇਕ ਡੂੰਘੀ ਪੀੜ ਦੀ ਲੀਕ ਉਹਨਾਂ ਦੇ ਚਿਹਰਿਆਂ ਤੇ ਵੀ ਉੱਭਰ ਆਈ। ਖੇਤੀ ਬਾੜੀ ਦਾ ਸਾਡੇ ਦੇਸ਼ ਵਾਂਗੂੰ ਸਰਮਾਏਦਾਰੀਕਰਣ ਅਜੇ ਪਾਕਿਸਤਾਨ ਵਿਚ ਨਹੀਂ ਹੋਇਆ,ਇਸ ਲਈ ਉੱਥੋਂ ਦਾ ਕਿਸਾਨ ਅਜੇ ਸਾਡੇ ਨਾਲੋਂ ਕੁਝ ਰਾਹਤ ਮਹਿਸੂਸ ਕਰਦਾ ਹੈ।

ਸਾਮਾਨ ਵਗੈਰਾ ਰਾਤ ਹੀ ਬੰਨ੍ਹ ਕੇ ਤਿੰਨ ਚਾਰ ਨਗ ਬਣਾ ਲਏ ਸਨ। ਅੱਠ ਤਾਰੀਖ ਨੂੰ ਇਕ ਦੋ ਵਜੇ ਤੜਕੇ ਤੋਂ ਹੀ ਵਿਰਲੇ ਟਾਂਵੇ ਮੁਸਾਫ਼ਿਰ ਸਟੇਸ਼ਨ ਤੇ ਪੁੱਜਣ ਦੀ ਕਾਹਲ ਵਿਚ ਵੇਖੇ ਜਾ ਰਹੇ ਸਨ। ਅਸੀਂ ਚਾਰ ਕੁ ਵਜੇ ਤੱਕ ਤਿਆਰ ਹੋ, ਚਮਕਦੇ ਤਾਰਿਆਂ ਵਾਲੀ ਭਿੰਨੀ ਰੈਣ ਵਿਚ ਗੁਰਦੁਆਰਾ ਡੇਹਰਾ ਸਾਹਿਬ ਨੂੰ ਆਖਰੀ ਨਮਸ਼ਕਾਰ ਕੀਤੀ। ਅੰਦਰ ਸ਼ਾਇਦ ਭਾਈ ਗਾਮ ਕੀਰਤਨ ਕਰ ਰਿਹਾ ਸੀ ਭਾਈ ਲਾਲ ਵੀ ਬਾਹਰੋਂ ਡਿਉੜੀ ਵਲੋਂ ਚਰਨ ਧੋ ਕੇ ਉਧਰ ਨੂੰ ਹੀ ਵਧ ਰਿਹਾ ਸੀ। ਮੈਂ ਭਾਈ ਮਰਦਾਨੇ ਨੂੰ ਚੇਤੇ ਕਰਕੇ ਪੰਜਾਹ ਰੁਪੈ ਦਾ ਇਕ ਨੋਟ ਭਾਈ ਲਾਲ ਹੋਰਾਂ ਨੂੰ ਅਰਪਣ ਕੀਤਾ। ਮੇਰੇ ਪਾਸ ਕੁਝ ਪਾਕਿਸਤਾਨੀ ਕਰੰਸੀ ਵਧ ਗਈ ਸੀ। ਮੈਨੂੰ ਅਫ਼ਸੋਸ ਹੋਇਆ ਕਿ ਪਿਛਲੇ ਦਿਨ ਪੰਜਾਬ ਦੀ ਤਾਰੀਖ ਦੀਆਂ ਕੁਝ ਚੰਗੀਆਂ ਪੁਸਤਕਾਂ ਅੰਗਰੇਜ਼ੀ ਵਿਚ ਖਰੀਦ ਨਹੀਂ ਸਕਿਆ। ਉਰਦੂ ਮੇਰੇ ਵੱਸ ਦੀ ਭਾਸ਼ਾ ਨਹੀਂ।

ਪਹਿਲੀ ਗੱਡੀ ਇਥੋਂ ਨੌਂ ਕੁ ਵਜੇ ਬਾਦਾਮੀ ਬਾਗ ਤੋਂ ਚੱਲੀ। ਅਸੀਂ ਆਪਣੇ ਸੁਭਾਉ ਮੁਤਾਬਿਕ ਦੂਜੀ ਗੱਡੀ ਲਈ ਹੀ ਰੁਕ ਗਏ। ਸਾਡੇ ਜ਼ਿਲ੍ਹੇ ਦੇ ਬਹੁਤ ਸਾਰੇ ਸੱਜਣ ਪਹਿਲੀ ਗੱਡੀ ਵਿਚ ਚੜ੍ਹ ਚੁੱਕੇ ਸਨ। .... ਤੇ ਲਓ ਜੀ ਸਾਡਾ ਬੇਲੀ ਆਸ਼ਕ ਬੱਢਾ ਹੁਣ ਫਿਰ ਪਲੇਟਫਾਰਮ ਤੇ ਘੁੰਮਦਾ ਘੁੰਮਦਾ ਸਾਡੇ ਕੋਲ ਆਇਆ। ਉਸਨੇ ਭਾਰਤ ਵਿਚਲੇ ਖਾਸ ਕਰਕੇ ਮੇਰੇ ਪਿੰਡ ਕਰੀਵਾਲਾ ਵਿਚਲੇ ਆਪਣੇ ਮਿੱਤਰਾਂ ਬਲਦੇਵ ਸਿੰਘ ਸਰਪੰਚ, ਸੇਠ ਕੁੰਦਨ ਸਿੰਘ ਝੱਬਰ, ਸੇਵਾ ਸਿੰਘ ਵਕੀਲ, ਕਾ. ਬਲਰਾਜ ਸਿੰਘ ਬਣੀ, ਕਾ. ਚੰਨਣ ਸਿੰਘ ਵਿਰਕ, ਕਾ. ਚਰਨਜੀਤ ਸਿੰਘ ਚਾਨਣਾ, ਸੁਵਰਨ ਸਿੰਘ ਬਾਵਾ, ਸੇਵਾ ਸਿੰਘ ਵਰਨ ਆਦਿ ਲਈ ਪੱਤਰ ਤਾਂ ਸਾਨੂੰ ਨਨਕਾਣਾ ਸਾਹਿਬ ਵਿਚ ਹੀ ਦੇ ਦਿਤੇ ਸਨ। ਇੱਥੇ ਉਸਨੇ ਜ਼ੁਬਾਨੀ ਸਭਨਾਂ ਦਾ ਨਾਂ ਵਾਰੀ ਵਾਰੀ ਲੈ ਕੇ ਉਹਨਾਂ ਤੱਕ ਦੁਆ ਸਲਾਮ ਪੁਚਾਉਣ ਲਈ ਕਿਹਾ ਸੀ। ਕੁੱਲ ਦੋ ਦਿਨ ਲਾਹੌਰ ਵਰਗੇ ਵਿਸ਼ਾਲ ਸ਼ਹਿਰ ਵਿਚ ਕਿੰਨਾ ਘੁੰਮਿਆ ਜਾ ਸਕਦਾ ਸੀ। ਫਿਰ ਛੇਤੀ

ਮੁੜਨ ਦੀ ਲਾਲਸਾ ਨਾਲ ਚੱਲਦੀ ਗੱਡੀ ਵਿਚ ਆਸ਼ਕ ਬੱਢੇ ਤੋਂ ਹੱਥ ਹਿਲਾ ਕੇ ਰੁਖਸਤ ਲਈ।

ਹੁਣ ਜਿਵੇਂ ਜਿਵੇਂ ਸਾਡੀ ਗੱਡੀ ਦੇਸ਼ ਵਾਪਸੀ ਦਾ ਸਫ਼ਰ ਮੁਕਾ ਰਹੀ ਸੀ, ਮੈਂ ਜ਼ਿਲ੍ਹੇ ਲਾਹੌਰ ਨਾਲ ਸੰਬੰਧਿਤ ਆਪਣੀਆਂ ਅਤੇ ਆਪਣੇ ਨਾਮਧਾਰੀ ਇਤਿਹਾਸ ਨਾਲ ਸੰਬੰਧਤ ਯਾਦਾਂ ਦੇ ਸਾਗਰ ਵਿਚ ਤਾਰੀਆਂ ਲਾਉਣ ਲੱਗ ਪਿਆ ਸਾਂ। ਇਹ ਸਾਡੀਆਂ ਭੂਤਕਾਲ ਦੀਆਂ ਯਾਦਾਂ ਹੀ ਹਨ ਜੋ ਵਰਤਮਾਨ ਦੀ ਮਿੱਟੀ ਤੇ ਖਲੋਤਿਆਂ ਭਵਿੱਖ ਨਾਲ ਸਾਡਾ ਗੂਹੜਾ ਰਿਸ਼ਤਾ ਘੜਦੀਆਂ ਹਨ। ਆਪਣੀਆਂ ਯਾਦਾਂ ਤੋਂ ਬੇਮੁੱਖ ਹੋਣਾ, ਮਨ ਦੀ ਪੈਲੀ ਦਾ ਵੱਤਰ ਗੁਆਉਣ ਦਾ ਸਬੱਬ ਬਣਦਾ ਹੈ ਅਤੇ ਫਿਰ ਇੱਥੇ ਬੀਜੀ ਸੁਪਨਿਆਂ ਦੀ ਪਨੀਰੀ ਮੁਰਝਾ ਜਾਂਦੀ ਹੈ। ਉਰਦੂ ਸ਼ਾਇਰ ਦਾ ਇਹ ਕਥਨ ਕਈ ਵੇਰ ਯਾਦ ਆਉਂਦਾ ਹੈ—

"ਉਜਾਲੇ ਅਪਨੀ ਯਾਦੋਂ ਕੇ ਹਮਾਰੇ ਪਾਸ ਰਹਿਨੇ ਦੋ,
ਨ ਜਾਨੇ ਕਿਸ ਗਲੀ ਮੇਂ ਜ਼ਿੰਦਗੀ ਕੀ ਸ਼ਾਮ ਹੋ ਜਾਏ।"

ਸਾਡਾ ਬਾਂਕਾ ਕਵੀ ਮੋਹਨ ਸਿੰਘ ਵੀ ਤਾਂ ਇਹੋ ਆਖਦਾ ਹੈ ਕਿ ਮਨੁੱਖ ਸਾਰੀ ਉਮਰ ਆਪਣੇ ਸਿਮਰਤੀਆਂ ਦੇ ਸੰਸਾਰ ਵਿਚ ਹੀ ਵਿਚਰਦਾ ਰਹਿੰਦਾ ਹੈ—

"ਪਿਆਰ ਦੋ ਘੜੀਆਂ ਹੀ ਹੁੰਦਾ,
ਬਾਕੀ ਉਸਦਾ ਸੁਆਦ ਹੀ।
ਜ਼ਿੰਦਗੀ ਦੋ ਪਲ ਹੀ ਹੁੰਦੀ,
ਬਾਕੀ ਉਸਦੀ ਯਾਦ ਹੀ।"

ਮੇਰੇ ਗੁਜ਼ਰ ਚੁੱਕੇ ਮਿੱਤਰ ਲੋਕ ਕਵੀ ਕਾਮਰੇਡ ਬਲਵੰਤ ਸਿੰਘ ਸੰਧੂ ਦਾ ਜਨਮ ਇਸੇ ਜ਼ਿਲ੍ਹੇ ਦੇ ਡੱਫਰਕੇ ਪਿੰਡ ਵਿਖੇ ਹੋਇਆ ਸੀ। ਵੰਡ ਬਾਦ ਉਹ ਵੀ ਸਾਡੇ ਜਿਉਂ ਕਰੀਵਾਲੇ ਉਸੇ ਵਰ੍ਹੇ ਆ ਗਏ ਸਨ। ਜਦੋਂ ਅਸੀਂ ਭੈਣੀ ਸਾਹਿਬ ੭-੮ ਵਰ੍ਹੇ ਕੱਟ ਕੇ ਇੱਥੇ ਆਏ ਸਾਂ। ਸਮੇਂ ਨਾਲ ਉਹ ਸਾਡੀਆਂ ਸਟੇਜਾਂ ਦੇ ਬੜੇ ਮਕਬੂਲ ਸ਼ਾਇਰ ਬਣ ਗਏ। ਉਹ ਕਵੀ ਅਤੇ ਕਵਿਤਾ ਦੀ ਪ੍ਰੀਭਾਸ਼ਾ ਇਸ ਤਰ੍ਹਾਂ ਦਿਆ ਕਰਦੇ ਸਨ—

"ਕਵਿਤਾ ਦੀ ਕੜੀ ਹੁੰਦੀ, ਮੋਤੀਆਂ ਦੀ ਲੜੀ ਵਾਂਙੂ,
ਬੇਰੜਾ ਨਹੀਂ ਇਹ ਜਿਉਂ ਛਟਾਲੇ ਵਿਚ ਜਵੀ ਏ।
ਕਵੀ ਦੀ ਕਲਮ ਜਿੰਨਾ ਬਲਮ੧ ਕੰਮ ਕਰੇ ਵੀ ਨਾਂ
ਕਵੀ ਦੂਜਾ ਜਨਤਾ ਲਈ ਹੁੰਦਾ ਪੂਰਾ ਰਵੀ੨ ਏ।

ਉਸਦੇ ਵਡੇਰੇ ਡਫਰਕਿਆਂ ਦੇ ਚੇਤ ਸਿੰਘ ਅਤੇ ਸ਼ੇਰ ਸਿੰਘ ਨਾਮਧਾਰੀ ਮਸਤਾਨੇ ਸਨ ਜੋ ਮਸਤੀ ਵਿਚ ਬੜੇ ਅਗੰਮੀ ਬੋਲੇ ਛੱਡਿਆ ਕਰਦੇ ਸਨ। ਭਾਈ ਧਿਆਨ ਸਿੰਘ ਕਾਦਰਾਬਾਦੀ ਦੇ 'ਸਤਿਗੁਰੂ ਬਿਲਾਸ' ਵਿਚ ਉਹਨਾਂ ਦਾ ਜ਼ਿਕਰ ਕਾਨੀਬੱਧ ਹੈ—

'ਤਾਂਹਿ ਖ਼ਬਰ ਅਰਦਾਸੇ ਗਏ।
ਡੱਫਰ ਕੇ ਇਕ ਨਗਰ ਅਹੇ।
..................................
ਆ ਪਹੁੰਚੇ ਉਸ ਗ੍ਰਾਮ ਮਝਾਰੇ।
ਸ਼ੇਰ ਸਿੰਘ ਜਹਾਂ ਗੁਰ ਕੇ ਪਿਆਰੇ।
ਝੰਡਾ ਗਾਡਿਓ ਮਿਲ ਕਰ ਤਾਹੀ।
ਦੂਰ ਨਿਕਟ ਬਹੁ ਸੰਗਤ ਆਹੀ।'

ਡੱਫਰਕੇ ਪਿੰਡ ਵਿਚ ਨਾਮਧਾਰੀਆਂ ਦਾ ਬਹੁਤ ਅਸਰ ਸੀ। ਸ਼ਾਇਦ ਇਸੇ ਕਾਰਨ ਕਾਮਰੇਡ ਜਗਜੀਤ ਸਿੰਘ ਆਨੰਦ ਦੀ ਇਹ ਪਿੰਡ ਗੁਪਤ ਵਾਸ ਸਮੇਂ ਦੀ ਠਾਹਰ ਵੀ ਬਣਿਆ। ਕਿਉਂ ਜੁ ਕਾਮਰੇਡ ਉਜਾਗਰ ਸਿੰਘ 'ਬੀਰ' ਦਾ ਜਨਮ ਪਿੰਡ ਤਾਂ ਮੁੰਡੇਕੇ ਸੀ ਪਰ ਰਹਿੰਦੇ ਉਹ ਨਾਨਕੀਂ ਡੱਫਰਕੇ ਹੀ ਸਨ। ਇਥੋਂ ਦੇ ਸੂਬਾ ਫੂਲਾ ਸਿੰਘ ਦਾ ਫਰਜ਼ੰਦ ਪ੍ਰੀਤਮ ਸਿੰਘ ਕਵੀ ਹੋ ਨਿਬੜਿਆ ਹੈ ਜਿਸਦੀ ਕਲਮ ਦਾ ਜਾਦੂ ਸਿਰ ਚੜ੍ਹ ਕੇ ਬੋਲਦਾ ਹੈ। ਜਦੋਂ ਉਹਨਾਂ ਲੰਮੇ ਅਗਿਆਤਵਾਸ ਬਾਦ ਸ੍ਰੀ ਜੀਵਨ ਨਗਰ ਵਿਖੇ ਸਤਿਜੁਗ ਦੀ ਸੰਪਾਦਕੀ ਮੁੜ ਸੰਭਾਲੀ ਉਹ ਸਮਾਂ ਨਾਮਧਾਰੀ ਇਤਿਹਾਸ ਦਾ ਇਕ ਸੰਕਰਮਣ ਕਾਲ ਸੀ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਜੀਵਨ ਦੇ ਅੰਤਿਮ ਚੋਜ ਵਾਪਰ ਰਹੇ ਸਨ। ਯੁਵਾ ਸਤਿਗੁਰੂ ਜਗਜੀਤ ਸਿੰਘ ਨਵੇਂ ਮਾਰਗ ਦੇ ਪੂਰਨੇ ਪਾ ਰਹੇ ਸਨ। ਮੇਰੇ ਬਾਲ ਮਨ ਦੀ ਸਲੇਟ ਤੇ ਕਵੀ ਜੀ ਦੇ ਜੋ ਪ੍ਰਭਾਵ ਉਕਰੇ ਗਏ, ਕਲਾਂਤਰ ਨਾਲ ਉਹਨਾਂ ਨੇ ਗੂਹੜਾ ਲਾਲ ਰੰਗ ਫੜ ਲਿਆ। ਸੂਝ ਦਾ ਦੋ ਮੁਖੀਆ ਦੀਵਾ ਬਾਲਣ ਲਈ ਅਤੇ ਕਾਗਜ਼ ਕਲਮ ਨਾਲ ਮਾੜਾ ਮੋਟਾ ਰਿਸ਼ਤਾ ਗੰਢਣ ਲਈ ਮੈਂ ਪ੍ਰੀਤਮ ਸਿੰਘ ਕਵੀ ਦੀ ਮਹਾਨ ਸ਼ਖਸੀਅਤ ਤੋਂ ਸਦਾ ਸਦਾ ਲਈ ਵਾਰਨੇ ਜਾਂਦਾ ਰਹਾਂਗਾ। "ਸਤਿਜੁਗ" ਉਹਨਾਂ ਦੀ ਸੰਪਾਦਕੀ ਵਿਚ ਬੜਾ ਚਮਕਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਨਾਲ ਸਬੰਧਿਤ ਅੰਕ ਯਾਦਗਾਰੀ ਹੋ ਨਿਬੜੇ। ਸ਼ਾਇਰ ਵੀ ਉਹ ਵਧੀਆ ਹਨ ਪਰ ਉਹਨਾਂ ਦਾ ਭਗੀਰਥ ਕਾਰਾ ਹੈ. ਗ੍ਰੰਥ "ਬੀਤੇ ਦੀਆਂ ਪੈੜਾਂ," ਜਿਸ ਦੀਆਂ ੧੦-੧੨ ਜਿਲਦਾਂ ਛਪ ਚੁੱਕੀਆਂ ਹਨ ਅਤੇ ਏਨੀਆਂ ਹੀ ਛਪਣ ਵਾਲੀਆਂ ਹਨ। ਅਸੀਂ ਉਹਨਾਂ ਦੇ ਹੁੰਦਿਆਂ ਉਹਨਾਂ ਦੀ ਜਨਮ ਸ਼ਤਾਬਦੀ ਮਨਾਉਣ ਦੀ ਕਾਮਨਾ ਕਰਦੇ ਹਾਂ।

ਡੱਫਰਕੇ ਪਿੰਡ ਦੀ ਪ੍ਰਸਿੱਧ ਨਾਮਧਾਰੀ ਹਸਤੀ ਸੂਬਾ ਲਾਭ ਸਿੰਘ ਅਤੇ ਉਹਨਾਂ ਦਾ ਅੰਤਰੰਗ ਮਿੱਤਰ ਬਾਵਾ ਨਿਰੰਜਨ ਸਿੰਘ ਵੀ ਸਾਡੇ ਪਿੰਡ ਹੀ ਨਿਵਾਸ ਰੱਖਦੇ ਸਨ। ਬਾਵਾ ਜੀ ਗੁਰਬਾਣੀ ਦੇ ਬੜੇ ਵਿਦਵਾਨ ਪਾਠੀ ਖਾਨਦਾਨੀ ਵੈਦ, ਸਿਆਣਿਆਂ ਵਿਚ ਸਿਆਣੇ ਅਤੇ ਮੁੰਡਿਆਂ ਵਿਚ ਮੁੰਡੇ ਬਣ ਕੇ ਵਿਚਰ ਲੈਂਦੇ ਸਨ। ਲੋਕ ਕਵੀ ਦੇ ਵੱਡੇ ਭਾਈ ਜਥੇਦਾਰ ਠਾਕੁਰ ਸਿੰਘ, ਨਿਹੰਗ ਸਿੰਘ ਵੀ ਹੁਣ ਆਪਣੀ ਵਿਲੱਖਣ ਸ਼ਖਸ਼ੀਅਤ ਕਰਕੇ ਸਾਡੇ ਚੇਤਿਆਂ ਵਿਚ ਜੁਗਨੂਆਂ ਜਿਉਂ ਵੱਸ ਰਹੇ ਹਨ।

ਲਾਹੌਰ ਦੇ ਥਾਣੇ ਚੂੰਘ ਦਾ ਇਕ ਹੋਰ ਪਿੰਡ ਮਾਂਗਾ। ਕੂਕਾ ਕਾਰ ਜਿਹਨਾਂ ਵਿਚ ਆਉਂਦੀ ਸੀ। ਉਹਨਾਂ ਕੂਕਿਆਂ ਦਾ ਪਿੰਡ ਮਾਂਗਾ। ਤੰਬੋਲੀ ਦੇ ਖੂਹ ਵਾਲਾ ਸੰਮਾ ਸਿੰਘ ਨਾਮਧਾਰੀ। ਤੇੜ ਕਛਿਹਰਾ ਪਾਟਾ ਜਿਹਾ ਸਿਰ ਤੇ ਪਰਨਾ

---

੧. ਬਲਮ = ਬਰਛੀ, ੨. ਰਵੀ = ਸੂਰਜ

ਗਲੋਂ ਨੰਗਾ। ਪੁੱਜ ਗਿਆ ਵਰ੍ਹੇ ਬਾਦ ਹੋਣ ਵਾਲਾ ਨਾਮਧਾਰੀਆਂ ਦਾ ਵੱਡਾ ਇਕੱਠ ਹੋਲਾ ਮੰਗਣ ਸਤਿਗੁਰੂ ਪ੍ਰਤਾਪ ਸਿੰਘ ਪਾਸ। ਮੰਗਲ ਸਿੰਘ ਅਰਸ਼ੀ ਫਰਿਸ਼ਤੇ ਨੇ ਕਿਹਾ "ਉਇ ਸੰਤਾ! ਹੋਲਾ ਲੈਣਾ ਈ ਕੋਈ ਬਖਤਾਵਾਰ ਨਾਲ ਲੈ ਕੇ ਆ। ਹੋਲੇ ਦਾ ਖਰਚਾ ਤੇਰੇ ਵੱਸ ਦਾ ਰੋਗ ਨਹੀਂ।" ਬਹਿ ਗਿਆ। ਫਿਰ ਗੇੜੇ ਦੇ ਕੇ ਆ ਗਿਆ ਹੋਲਾ ਮੰਗਣ। "ਬਈ ਤੈਨੂੰ ਰੋਕਿਆ ਏ ਕਿਉਂ ਆਉਂਨਾ ਏ ਘੜੀ ਮੁੜੀ?"...... ਸੰਤਾਂ ਘੋਖਵੀਂ ਨਜ਼ਰ ਸੁੱਟੀ। ਸੰਮਾ ਸਿੰਘ ਦਾ ਜੁਆਬ ਸੀ "ਜਿਹੜਾ ਮੇਰਾ ਬੇਲੀ ਏ ਉਹ ਮੈਨੂੰ ਬਹਿਣ ਨਹੀਂ ਦਿੰਦਾ। ਉਹ ਆਂਹਦਾ ਏ ਪਈ ਹੋਲਾ ਤੈਥੋਂ ਹੀ ਕਰਵਾਉਣਾ ਏ।"ਸਤਿਗੁਰੂ ਪ੍ਰਤਾਪ ਸਿੰਘ ਉਸ ਦੀ ਮਸਤ ਬਿਰਤੀ ਤੇ ਪਸੀਜ ਗਏ ਅਤੇ ਮਾਂਗੇ ਦੀ ਜੂਹ ਵਿਚ ਤੰਬੋਲੀ ਵਾਲੇ ਖੂਹਾਂ ਤੇ ਹੋਏ ਇਸ ਹੋਲੇ ਦੀ ਨਾਮਧਾਰੀ ਇਤਿਹਾਸ ਵਿਚ ਵਿਸ਼ੇਸ਼ ਮਹੱਤਤਾ ਏ। ਇਹ ਹੋਲਾ ਮਸਤਾਂ ਦਾ ਹੋਲਾ ਸੀ, ਫੱਕਰਾਂ ਦਾ ਹੋਲਾ ਸੀ ਤੇ ਆਂਹਦੇ ਨੇ ਪਈ ਇਹ ਹੋਲਾ ਹੋਇਆ ਵੀ ਬੜਾ ਗੱਜ ਵੱਜ ਕੇ। ਕਿਸੇ ਸ਼ੈ ਦੀ ਤੋਟ ਨਹੀਂ ਸੀ ਆਈ। ਮਾਂਗੇ ਦੇ ਉਹਨਾਂ ਪ੍ਰਸਿੱਧ ਨਾਮਧਾਰੀਆਂ ਦੇ ਵੰਸ਼ਜ ਵੀ ਮੇਰੇ ਪਿੰਡ ਵਿਚ ਹੀ ਨਿਵਾਸ ਰੱਖਦੇ ਹਨ। ਬਾਬਾ ਫੌਜਾ ਸਿੰਘ ਨੂੰ ਉਸੇ ਕੂਕਾ ਕਾਰ ਵਿਚ ਆਇਆਂ ਮੈਂ ਕਈ ਵੇਰ ਤੱਕਿਆ ਏ। ਸੰਤ ਹਰਨਾਮ ਸਿੰਘ ਮਾਂਗਾ ਵੀ ਸਾਡੇ ਪਿੰਡ ਦੀ ਉੱਘੀ ਸਖਸ਼ੀਅਤ ਸਨ, ਜਿਹਨਾਂ ਦਾ ਬਾਪੂ ਜੀ ਨਾਲ ਕਾਫੀ ਸਨੇਹ ਸੀ।

ਪਿੰਡ ਮਾਂਗੇ ਨੂੰ ਪ੍ਰਸਿੱਧ ਕਰਨ ਵਾਲੇ ਦੋ ਸਿੰਘ ਚਾਚਾ ਭਤੀਜਾ ਸਨ, ਲਾਲ ਸਿੰਘ ਗਿੱਲ ਅਤੇ ਸੰਤ ਫਤਹਿ ਸਿੰਘ ਮਾਂਗਾ। ਪਹਿਲੋਂ ਚਾਚੇ ਦੀ ਚਰਚਾ ਕਰ ਲਈਏ। ਲਾਲ ਸਿੰਘ ਗਿੱਲ, ਪੰਜਾਬ ਦੀ, ਹਾਕਮਾਂ ਤੋਂ ਨਾਬਰ ਪੀੜ੍ਹੀ ਦਾ ਤਰਜਮਾਨ ਸੀ। ਡਾਕੇ ਕਤਲਾਂ ਵਿਚ ਉਹਦਾ ਨਾਂ ਬੋਲਦਾ। ਪੁਲਿਸ ਕਪਤਾਨ ਅੰਗਰੇਜ਼ ਪਿੰਡ ਆਇਆ। ਲਾਲ ਸਿੰਘ ਨੂੰ ਕਹਿੰਦਾ, "ਇਹ ਕੰਮ ਛੱਡ ਦੇ"। ਲਾਲ ਸਿੰਘ ਨੇ ਸਾਹਿਬ ਨੂੰ ਆਪਣੇ ਕੋਠੇ ਦੀ ਛੱਤ ਤੇ ਚੜ੍ਹਾ ਲਿਆ ਤੇ ਕਹਿੰਦਾ, "ਸਾਹਿਬ! ਨਿਗਾਹ ਮਾਰ! ਆਹ ਦੂਰ ਦੂਰ ਤੱਕ ਜੋ ਵੀਰਾਨ ਖੇਤ ਪਏ ਹਨ ਉਹ ਆਪਣੇ ਹੀ ਹਨ। ਹੈ ਕੋਈ ਫ਼ਸਲ ਦਾ ਤੀਲਾ। ਤੇ ਰੋਟੀ ਤੇ ਆਪਣਾ ਢਿੱਡ ਵੀ ਮੰਗਦਾ ਈ ਹੈ।" ਉਸ ਢੰਗ ਨਾਲ ਵਿਦੇਸ਼ੀ ਹਾਕਮ ਨੂੰ ਸਮਝਾ ਦਿੱਤਾ ਸੀ ਕਿ ਤੁਹਾਡੀ ਲੁੱਟ ਖਸੁੱਟ ਦੀ ਨੀਤੀ ਕਾਰਨ ਜੇ ਅਸੀਂ ਵਾਹੀ ਜੋਤੀ ਕਰ ਹੀ ਨਾ ਸਕੇ ਤਾਂ ਲੁਟਣੋਂ ਖੋਹਣੋਂ ਸਾਨੂੰ ਕੌਣ ਵਰਜੇਗਾ। ਬਾਗੀ ਇਸ ਤਰ੍ਹਾਂ ਹੀ ਬਣਦੇ ਹਨ। ਉਹ ਸੱਤ ਕੁ ਸਾਲ ਕਿਸੇ ਕੇਸ ਵਿਚ ਬੱਝ ਕੇ ਜਿਹਲ ਵਿਚ ਗਿਆ ਸੀ ਤੇ ਫਿਰ ਅੰਦਰਲੇ ਕਰਤੱਬਾਂ ਸਦਕਾ ੨੦-੨੫ ਵਰ੍ਹੇ ਜਿਹਲ ਵਿਚ ਹੀ ਰਿਹਾ। ਕਹਿੰਦੇ ਹਨ ਕਿ ਉਸਦੀ ਮੰਗੇਤਰ ਵੀ ਵੀਹ ਵਰ੍ਹੇ ਪੇਕਿਆਂ ਦੇ ਘਰ ਹੀ ਬੈਠੀ ਰਹੀ ਸੀ। ਜਿਹਲ ਵਿਚ ਸਿੱਖ ਕੈਦੀਆਂ ਨੂੰ ਪੱਗਾਂ ਦੁਆਏ ਜਾਣ ਦੇ ਜੇਤੂ ਮੋਰਚੇ ਵਿਚ ਵੀ ਲਾਲ ਸਿੰਘ ਗਿੱਲ ਦਾ ਜ਼ਿਕਰ ਆਉਂਦਾ ਹੈ। ਉਸਦਾ ਇਕ ਹੋਰ ਪ੍ਰਸਿੱਧੀ ਵਾਲਾ ਕਾਰਾ ਸੀ ਪਠਾਣ ਕੈਦੀਆਂ ਨੂੰ ਅਟਕ ਤੋਂ ਪਿਛਾਂਹ ਦੀਆਂ ਜਿਹਲਾਂ ਵਿਚ ਹੀ ਰੱਖਣ ਦਾ ਕਾਇਦਾ ਬਨਵਾਉਣਾ। ਇਹ ਪਠਾਣ ਕੈਦੀ ਮੁੰਡੇਬਾਜ਼ੀ ਲਈ ਬਦਨਾਮ ਸਨ। ਡਰਦਾ ਕੋਈ ਉਹਨਾਂ ਅੱਗੇ ਕੁਸਕਦਾ ਨਹੀਂ ਸੀ। ਗਿੱਲ ਨੇ ਇਕ ਦਿਨ ਲਾਹੌਰ ਜਿਹਲ ਵਿਚ ਬਾਲਣ ਲੈਣ ਗਏ ਕੈਦੀਆਂ ਨੂੰ ਸਵਾ ਸਵਾ ਹੱਥ ਦੇ ਮੁਤਿਹਰੇ ਰੁੱਖਾਂ ਨਾਲੋਂ ਵੱਢ ਕੇ ਬਾਲਣ ਵਿਚ ਲੁਕਾ ਕੇ ਲਿਆਉਣ ਲਈ ਕਹਿ ਦਿੱਤਾ। ਜਦੋਂ ਹਾਜ਼ਰੀ ਲਈ ਕੈਦੀ ਇਕੱਠੇ ਹੁੰਏ ਸੀ। ਇਕੋ ਵਢਿਉਂ ਪਠਾਣ ਕੈਦੀਆਂ ਤੇ ਹੱਲਾ ਬੋਲ ਦਿੱਤਾ ਅਤੇ ਪੂਰੀ ਗਿੱਦੜ ਕੁੱਟ ਕੀਤੀ। ਤਾਰਾਂ ਖੜਕ ਗਈਆਂ। ਲਾਲ ਸਿੰਘ ਚੱਕੀ ਬੰਦ ਪਰ ਪਠਾਣ ਸਭ ਇਧਰਲੀਆਂ ਜਿਹਲਾਂ ਖਾਲੀ ਕਰ ਗਏ। ਜਿਹਲ ਦਰੋਗਾ ਬੜਾ ਤੰਗ ਕਿ ਲਾਲ ਸਿੰਘ ਕੋਈ ਵੀ ਕੰਮ ਨਹੀਂ ਕਰਦਾ। ਸਜ਼ਾ ਪੂਰੀ ਨਹੀਂ ਕਰਦਾ। ਸਿਆਲ ਵਿਚ ਵੀ ਕਛਿਹਰੇ ਪਰਨੇ ਵਿਚ ਹੀ ਨੰਗੇ ਪਿੰਡੇ ਬਹਿ ਕੇ ਸਾਰਾ ਦਿਨ ਸਾਰੀ ਰਾਤ ਖਾਣੀ ਪੜ੍ਹਦਾ ਰਹਿੰਦਾ ਹੈ। ਇਕ ਉੱਚ ਅਧਿਕਾਰੀ ਦੀ ਮੇਮ ਨੇ ਕਿਹਾ, "ਮੈਂ ਲਾਲ ਸਿੰਘ ਨੂੰ ਕੰਮੇ ਲਾਵਾਂਗੀ।"

ਟੋਕਰੇ ਲੱਡੂਆਂ ਵਰਗੇ ਗੁੜ ਦੇ ਭਰ ਲਏ। ਹਾਜ਼ਰੀ ਵੇਲੇ ਮੇਮ ਪਹੁੰਚ ਗਈ ਤੇ ਕਹਿਣ ਲੱਗੀ, "ਵੈੱਲ ਜੁਆਨ! ਲਾਲ ਸਿੰਘ ਯੇਹ ਗੁੜ ਕੈਦੀਉਂ ਕੋ ਬਾਂਟ ਦੋ।" ਲਾਲ ਸਿੰਘ ਉੱਠਿਆ ਦੋ ਪੇਸੀਆਂ ਗੁੜ ਦੀਆਂ ਟੋਕਰੇ ਵਿਚੋਂ ਚੁੱਕੀਆਂ ਤੇ ਕਹਿੰਦਾ ਕਿ ਮੈਂ ਤਾਂ ਆਪਣੀ ਲੋੜ ਜੋਗਾ ਲੈ ਲਿਆ ਏ ਹੁਣ ਤੇਰਾ ਜਿਹਨੂੰ ਜੀ ਕਰਦਾ ਏ ਵੰਡ ਦੇ। ਲਾਲ ਸਿੰਘ ਗਿੱਲ ਵਿਚ ਵੀ ਦੁੱਲੇ ਭੱਟੀ ਤੇ ਅਹਿਮਦ ਖਰਲ ਦੀ ਰੂਹ ਦਾ ਵਾਸਾ ਸੀ। ਸਥਾਪਤੀ ਨਾਲ ਆਢਾ ਲਾਉਣ ਵਾਲਾ ਅਲਬੇਲਾ ਪੰਜਾਬੀ।

ਹੁਣ ਭਤੀਜੇ ਦੀ ਸੁਣੋ! ਸੰਤ ਫਤਹਿ ਸਿੰਘ ਮਾਂਗਾ ਨਾਮਧਾਰੀਆਂ ਦਾ ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਸਮੇਂ ਦਾ ਪ੍ਰਸਿੱਧ ਪ੍ਰਚਾਰਕ। ਇਹ ਸਮਾਂ ਸੀ ਸ਼ਬਦ ਗੁਰੂ ਅਤੇ ਦੇਹਧਾਰੀ ਗੁਰੂ ਦੇ ਕੇਂਦਰੀ ਬਿੰਦੂ ਤੇ ਕੂਕਿਆਂ ਅਤੇ ਉਹਨਾਂ ਦੇ ਵਿਰੋਧੀਆਂ ਵਿਚਾਲੇ ਤਿੱਖੀਆਂ ਬਹਿਸਾਂ ਦਾ ਸਮਾਂ। ਆਪਣੇ ਪੱਖ ਨੂੰ ਫਤਹਿ ਸਿੰਘ ਇਸ ਸੁਚੱਜੇ ਢੰਗ ਨਾਲ ਜਟਕੇ ਟੋਟਕਿਆਂ ਦੀ ਮਦਦ ਨਾਲ ਸਿੱਧ ਕਰੇ ਕਿ ਸੁਣਨ ਵਾਲੇ ਸਿਰ ਧੁਣਦੇ ਰਹਿ ਜਾਣ। ਮਿਸਾਲ ਦੇ ਤੌਰ ਤੇ ਨਾਮਧਾਰੀ ਸਿੰਘ ਕੜਾਹ ਪ੍ਰਸ਼ਾਦ ਆਉਣ ਤੇ ਦੀਵਾਨ ਵਿਚ ਖੜੇ ਕਿਉਂ ਹੋ ਜਾਂਦੇ ਹਨ? ਸ਼ੰਕਾਵਾਦੀ ਨੂੰ ਫਤਹਿ ਸਿੰਘ ਇਕੋ ਗੱਲ ਨਾਲ ਹੀ ਚੁੱਪ ਕਰਾ ਦਿੰਦਾ "ਓ ਭਾਈਆ! ਜਦੋਂ ਮਾਲਕ ਖੁਰਲੀ ਵਿਚ ਪਾਉਣ ਲਈ ਪੱਠੇ ਲੈ ਕੇ ਆਉਂਦਾ ਹੈ ਡੰਗਰ ਵੀ ਉੱਠ ਕੇ ਖਲੋ ਜਾਂਦੇ ਹਨ। ਤੂੰ ਤਾਂ ਫਿਰ ਬੰਦਾ ਏ।" ਵਹਿਮ ਪ੍ਰਸਤੀ ਦਾ ਖੰਡਨ ਕਰਨ ਵਿਚ ਵੀ ਕਦੇ ਨਾਂ ਉਕਦੇ। ਦੀਵਾਨਾਂ ਵਿਚ ਸੁਣਾਉਂਦੇ "ਮੈਨੂੰ ਮੇਰੀ ਚਾਚੀ ਆਂਹਦੀ, ਫਤੇਹ ਸਿੰਹਾਂ ਮੇਰੇ ਬਾਲ ਕੋਈ ਨਹੀਂ ਹੁੰਦਾ ਜੇ ਫਲਾਣੇ ਪੀਰ ਤੋਂ ਮੈਨੂੰ ਧਾਗਾ ਲਿਆ ਦੇਵੇਂ ਤਾਂ ਖਵਰੇ ਕੰਮ ਬਣ ਜਾਵੇ।" ਮੈਂ ਚਾਚੀ ਨੂੰ ਫੜਿਆ ਗੁੱਤੋਂ ਤੇ ਲੈ ਗਿਆ ਤੂੜੀ ਵਾਲੇ ਕੋਠੇ 'ਚ। ਮੈਂ ਆਖਿਆ "ਚਾਚੀ ਗਿਣ ਲੈ ਇਸ ਕੁੱਤੀ ਦੇ ਕਤੂਰੇ। ਪੂਰੇ ਛੀ ਨੇ! ਦੱਸ ਇਹਨੇ ਕਿਹੜੇ ਪੀਰ ਤੋਂ ਧਾਗਾ ਕਰਾਇਆ ਏ?" ਉਹਨਾਂ ਦੇ ਜਥੇ ਵਿਚ

ਜ਼ਿਲ੍ਹੇ ਲਾਹੌਰ ਦੇ ਪਿੰਡਾਂ ਦੇ ਵੀਹ ਪੰਝੀ ਸਿੰਘ ਹੁੰਦੇ ਸਨ। ਜੋ ਫੁਲਕੀ ਛੌਣਿਆਂ ਤੋਂ ਬਿਨਾਂ ਲੋੜ ਪੈਣ ਤੇ ਸੋਟੇ ਵੀ ਚੰਗੇ ਵਾਹ ਲੈਂਦੇ ਸਨ। ਸੋਹਣ ਸਿੰਘ 'ਸੀਤਲ' ਆਪਣੀ ਆਤਮ ਕਥਾ ਵਿਚ ਸੰਤ ਫਤਹਿ ਸਿੰਘ ਦੀ ਸ਼ਖਸੀਅਤ ਦਾ ਬੜਾ ਉਚ ਮੁਲੰਕਣ ਕਰਦੇ ਹਨ। ਮੈਂ ਉਦੋਂ ਸਤਵੀਂ ਜਮਾਤ ਵਿਚ ਪੜਦਾ ਸਾਂ ਜਦੋਂ ਸਾਡੇ ਪਿੰਡ ਕਰੀਵਾਲੇ ਆਏ ਤਾਂ ਇਕ ਦਿਨ ਸਾਡੇ ਘਰ ਵੀ ਬਾਪੂ ਜੀ ਉਹਨਾਂ ਨੂੰ ਪ੍ਰਸ਼ਾਦਾ ਵਰਜ ਲਿਆਏ। ਭਾਈ ਬਾਲੇ ਦੀ ਜਨਮਸਾਖੀ ਦੀ ਚਰਚਾ ਚੱਲੀ। ਕਹਿਣ ਲੱਗੇ ਜਨਮ ਸਾਖੀ ਦਾ ਕਰਤਾ ਕਉਡੇ ਰਾਖਸ਼ ਵਾਲੀ ਸਾਖੀ ਵਿਚ "ਤਪਤ ਕੜਾਹਾ ਠਾਰਿਆ" ਵਾਲਾ ਸ਼ਬਦ ਗੁਰੂ ਨਾਨਕ ਦਾ ਉਚਾਰਿਆ ਦੱਸਦਾ ਹੈ ਜਦੋਂ ਕਿ ਆਦਿ ਗ੍ਰੰਥ ਵਿਚ ਇਹ ਪੰਜਵੇਂ ਮਹੱਲੇ ਦਾ ਸ਼ਬਦ ਹੈ। ਇਉਂ ਉਹ ਤਰਕ ਬੁੱਧੀ ਦੀ ਜਾਗ ਲਾਇਆ ਕਰਦੇ ਸਨ। ਇਸੇ ਮਾਂਗੇ ਪਿੰਡ ਦਾ ਇਕ ਧਾਰਾ ਸਿੰਘ ਅਮਲੀ ਕੁਝ ਸਮਾਂ ਸਤਿਗੁਰੂ ਪ੍ਰਤਾਪ ਸਿੰਘ ਜੀ ਦਾ ਹਜ਼ੂਰੀ ਜੀਪ ਡਰਾਇਵਰ ਵੀ ਰਿਹਾ ਸੀ। ਉਹ ਲੋਹੇ ਦੇ ਇਕ ਗਲੋਟ ਜਹੇ ਨਾਲ ਸੰਗਲੀ ਬੰਨ੍ਹ ਕੇ ਲੱਕ ਨਾਲ ਬੰਨ੍ਹਦਾ ਹੁੰਦਾ ਸੀ। ਟਕਸਾਲੀ ਡਰਾਇਵਰਾਂ ਵਾਲਾ ਸੁਭਾਅ ਸੀ।

ਬੁੱਲ੍ਹੇ ਸ਼ਾਹ ਦੇ ਕਸੂਰ ਦੇ ਲਾਗੇ ਹੀ ਨਾਮਧਾਰੀਆਂ ਦਾ ਪ੍ਰਸਿੱਧ ਪਿੰਡ ਸਹਾਰੀ ਸੀ। ਇਹਨਾਂ ਦੇ ਵੱਡੇ ਮਿਸਲਾਂ ਵੇਲੇ ਕਾਲੋਕਿਆਂ ਤੋਂ ਉੱਠ ਕੇ ਆਏ ਵਿਰਕ ਹੀ ਸਨ। ਇਸ ਪਿੰਡ ਵਿਚ ਭਾਵੇਂ ਲਾਭ ਸਿੰਘ ਫੱਕਰ, ਵੱਸਣ ਸਿੰਘ, ਹਾਕਮ ਸਿੰਘ ਆਦਿ ਨਾਮਧਾਰੀ ਸਨ ਪਰ ਸਭ ਤੋਂ ਪ੍ਰਸਿੱਧ ਭਾਈ ਦਲੀਪ ਸਿੰਘ ਸੀ ਜੋ ਆਪਣੇ ਸਾਊ ਸੁਭਾਅ ਅਤੇ ਪੰਚਾਇਤੀ ਦਿੱਖ ਕਾਰਨ ਇਲਾਕੇ ਭਰ ਵਿਚ ਮਾਣਤਾ ਰੱਖਦਾ ਸੀ। ਸਤਿਗੁਰੂ ਜੀ ਦੇ ਘੋੜੇ ਜਦੋਂ ਲਾਹੌਰ ਹੁੰਦੇ ਤਾਂ ਉਹਨਾਂ ਵਾਸਤੇ ਕੋਠਿਆਂ ਦੇ ਕੋਠੇ ਸੁੱਕੇ ਘਾਹ ਦੇ ਭਰ ਛੱਡਦਾ ਸੀ। ਆਇਆ ਸਿੱਖ ਸਾਧ ਵੀ ਉਸ ਵੱਲ ਉਤਾਰਾ ਕਰਦਾ। ੧੯੨੯ ਦੇ ਕਾਂਗਰਸ ਇਜਲਾਸ ਵਿਚ ਲਾਹੌਰ ਜਲੂਸ ਲਈ ਭੇਜਣ ਵਾਲੇ ਜ਼ਿਆਦਾ ਘੋੜੇ, ਘੋੜੀਆਂ ਭਾਈ ਦਲੀਪ ਸਿੰਘ ਨੇ ਹੀ ਇਲਾਕੇ ਵਿਚੋਂ ਭੇਜੇ ਸਨ। ਮੇਰੇ ਬਾਪੂ ਜੀ ਨਾਲ ਚੰਗਾ ਪ੍ਰੇਮ ਸੀ। ਇਸੇ ਲਈ ਸਹਾਰੀ ਦਾ ਮਫਰੂਰ ਵਿਸਾਖਾ ਸਿੰਘ ਕਾਫੀ ਸਮਾਂ ਭੈਣੀ ਸਾਹਿਬ ਡੇਰੇ ਵਿਖੇ ਰਹਿੰਦਾ ਰਿਹਾ ਸੀ। ਕੁਝ ਕੇਸਾਂ ਵਿਚ ਜਦੋਂ ਉਸ ਦੇ ਨਾਲ ਦੇ ਫੜੇ ਗਏ ਤਾਂ ਉਸ ਕਿਹਾ ਕਿ ਹੁਣ ਜਦੋਂ ਉਹਨਾਂ ਦੇ ਰੱਸੇ ਪੈੜੇ ਵੱਟ ਜਾ ਚੁੱਕੇ ਹਨ, ਮੈਂ ਬਾਹਰ ਰਹਵਾਂ ਇਹ ਚੰਗਾ ਨਹੀਂ। "ਹਮੂੰ ਯਾਰਾ ਦੋਜ਼ਖ ਹਮੂੰ ਯਾਰਾ ਬਹਿਸ਼ਤ।" ਤੇ ਉਹ ਵੀ ਫਾਹੇ ਲੱਗ ਗਿਆ ਪੇਸ਼ ਹੋਣ ਬਾਦ। ਭਾਈ ਦਲੀਪ ਸਿੰਘ ਹੋਰਾਂ ਦਾ ਜ਼ਿਆਦਾ ਪਰਿਵਾਰ ਹੁਣ ਮੇਰੇ ਪਿੰਡ ਹੀ ਰਹਿੰਦਾ ਹੈ। ਉਹਨਾਂ ਦੇ ਇਕ ਪੁੱਤਰ ਕਾਮਰੇਡ ਚੰਨਣ ਸਿੰਘ ਉਰਫ ਅੜਬੰਗਾ ਸਿੰਘ ਸਾਡੇ ਪਿੰਡ ਦੇ ਚਰਚਿਤ ਵਿਅਕਤੀ ਹਨ ਅਤੇ ਦੋ ਪੋਤਰੇ ਕਾ. ਬਲਰਾਜ ਸਿੰਘ ਤੇ ਮੋਤਾ ਸਿੰਘ ਵੀ ਉੱਘੇ ਪਾਰਟੀ ਵਰਕਰ ਹਨ ਅਤੇ ਲੋਕ ਸੇਵਾ ਦੀ ਵਿਰਾਸਤ ਨੂੰ ਅੱਗੇ ਤੋਰ ਰਹੇ ਹਨ। ਸਹਾਰੀ ਦਾ ਹੀ ਧਾਰਾ ਸਿੰਘ ਉਰਫ ਫੂਲਾ ਸਿੰਘ, ਸਤਿਗੁਰੂ ਜਗਜੀਤ ਸਿੰਘ ਜੀ ਦੇ ਸਹਿਪਾਠੀ ਕੁੰਦਨ ਸਿੰਘ ਨਕੱਈ ਅਤੇ ਖ਼ਤਾਂ ਪੱਤਰਾਂ, ਰਿਸਾਲਿਆਂ ਤੇ ਪੋਥੀਆਂ ਦੇ ਤਬਾਦਲੇ ਦੁਆਰਾ ਪੂਰਬੀ ਤੇ ਪੱਛਮੀ ਪੰਜਾਬ ਵਿਚ ਪੁਲ ਬਣਨ ਵਾਲੇ ਕਾਮਰੇਡ ਚੰਨਣ ਸਿੰਘ ਵਿਰਕ ਦਾ ਪਿਤਾ ਸੀ। ਸਹਾਰੀ ਦਾ ਬਾਵਾ ਤੇਜ ਭਾਨ ਸ਼ਾਇਰ ਵੀ ਸੀ ਜਿਸਨੇ ਆਪਣੇ ਭਰਾ ਹਰਿਭਾਨ ਦੀ ਅਕਾਲ ਮਿਰਤੂ ਤੇ ਜੋ ਮਾਝਾਂ ਲਿਖੀਆਂ ਉਹ ਬਹੁਤ ਉੱਚ ਕੋਟੀ ਦਾ ਸਾਹਿਤ ਹੈ-

"ਖੁਲ੍ਹੀ ਬਾਰੀ ਵਿਚ ਚਾਮਦ ਪਈਆ,
ਮੇਰੇ ਸੱਜਣ ਦਿਸਦੇ ਨਾਹੀਂ।
ਆਹ ਸੱਜਣਾਂ ਦੀਆਂ ਲੇਫ ਨਿਹਾਲੀਆਂ
ਆਹ ਸੱਜਣਾਂ ਦੀਆਂ ਥਾਈਂ।
ਅਗੇ ਤਾਂ ਸੱਜਣ ਪਲਕੀਂ ਮਿਲਦੇ,
ਹੁਣ ਸੁਪਨੇ ਵਿਚ ਵੀ ਨਾਹੀਂ।
'ਤੇਜ ਭਾਨ' ਉਹਨਾਂ ਵੱਤ ਨਹੀਂ ਆਉਣਾ
ਨਿੱਤ ਨਹੀਂ ਜਣਦੀਆਂ ਮਾਈਂ।

ਜਮਸ਼ੇਰ, ਜੀਆ ਬੱਗਾ, ਨੱਥੇ ਕੇ, ਨਥੋਹ, ਤਲਵੰਡੀ, ਵਡਾਣਾ, ਧੂੰਦਾ, ਰੰਗੀਲ ਪੁਰ, ਜਨਜਾਤਾ, ਢਿੰਗ, ਪਾਜੀ ਅਤੇ ਵਡਾਣਾ ਕਾਹਨਾ ਆਦਿ ਪਿੰਡਾ ਦੇ ਨਾਮਧਾਰੀ ਸਿੱਖ ਵੀ ਵੰਡ ਤੋਂ ਬਾਦ ਮੇਰੇ ਪਿੰਡ ਦੀ ਰੌਣਕ ਹਨ। ਜੀਏ ਬੱਗੇ ਦਾ ਪ੍ਰਸਿੱਧ ਕਵੀ ਤਾਂ ਗੋਧਾ ਸਿੰਘ 'ਜੱਟ' ਹੋਇਆ ਹੈ। ਜੋ ਪੰਜਾਬੀ ਕੁੰਡਲੀਏ ਦਾ ਸਿਰਤਾਜ ਹੋ ਨਿਬੜਿਆ ਹੈ ਅਤੇ ਕਿਸਾਨ ਅੰਦੋਲਨ ਵਿਚ ਬਹੁਤ ਸਰਗਰਮ ਸੀ। ਇਕ ਹੋਰ ਕਵੀ ਸੰਤੋਖ ਸਿੰਘ ਨੇ ਲਾਹੌਰ ਦੇ ਪਿੰਡਾਂ ਦੇ ਨਾਂ ਪ੍ਰਮਾਰਥ ਦੇ ਰੰਗ ਵਿਚ ਵਰਤ ਕੇ ਕਬਿੱਤ ਰਚੇ ਸਨ-

"ਵੇਖਿਆ ਜਾਂ ਜੀਆ ਬੱਗਾ ਖੁਦ ਪੁਰੇ "ਨੂੰ ਹੋਲ ਪਿਆ,
ਅੱਛੀ ਸੀ ਜ਼ਮੀਨ ਦਰਿਆਉ ਭਾਵੇਂ ਢਾਹੀ ਆ।
'ਸੁੰਦਰ' 'ਰੰਗੀਲ ਪੁਰ' 'ਨੂਰ ਪੁਰ' ਰਹੇ ਨਾਂਹੀ।
ਡਿੱਗੇ 'ਨਵਾਂ ਕੋਟ' ਤਾਂਹੀਉ ਪੂਰੀ ਜਾਏ—'ਖਾਈ' ਆ
..................................................
"ਗੱਗੇ" ਨੂੰ ਚਿਤਾਰ ਰੋਜ਼ ਰਹਿਣਾ ਨਹੀਂ ਹਮੇਸ਼" ਗੋਹੜ"
ਕਹਿਤ ਸੰਤੋਖ ਸਿੰਘ ਸਮਝ ਸੁਦਾਈਆ।

ਇਸੇ ਜ਼ਿਲ੍ਹੇ ਦਾ ਪਿੰਡ "ਕਾਹਨਾ ਕਾਛਾ" ਜਿੱਥੇ ਭਾਈ ਜਮੀਅਤ ਸਿੰਘ ਨਿਵਾਸ ਰੱਖਦੇ ਸਨ ਜਿਹਨਾਂ ਨੂੰ ਗੁਰੂ ਗੋਬਿੰਦ ਸਿੰਘ ਜੀ ਦੀ ਸਿੱਖੀ ਵਿਚੋਂ ਮਿਲੇ ਢਾਈ ਸਿੱਖਾਂ ਵਿਚੋਂ ਪੂਰੇ ਇਕ ਸਿੱਖ, ਸਤਿਗੁਰੂ ਰਾਮ ਸਿੰਘ ਜੀ ਨੇ ਗਿਣਿਆ ਸੀ। ਇਸੇ ਪਿੰਡ ਦਾ ਜੰਮਪਲ ਇੰਦਰਜੀਤ ਸਿੰਘ 'ਤੁਲਸੀ' ਮਾਝੇ ਦੇ ਇਹਨਾਂ ਪਿੰਡਾਂ ਦਾ ਜ਼ਿਕਰ ਆਪਣੇ ਦਸਮ ਗੁਰੂ ਜੀ ਬਾਰੇ ਮਹਾਂਕਾਵਿ ਵਿਚ ਇਉਂ ਕਰਦਾ ਹੈ-

"ਧਰਤੀ ਦੇ ਨੇ ਖੁੱਲ੍ਹਦੇ ਮਾਝੇ ਵਿਚ ਮੁਸਾਮ।
ਸੁਬਹਾ ਸੰਧੂਰੀ ਜਿਸ ਜਗ੍ਹਾ ਸ਼ਿੰਗਰਫ ਵਰਗੀ ਸ਼ਾਮ।"

"ਰਾਜੇ ਜੰਗ" ਵੀ ਇਥੇ ਰੇਲਵੇ ਸਟੇਸ਼ਨ ਤੇ ਵੱਡਾ ਪਿੰਡ ਸੀ। ਸਤਿਗੁਰੂ ਰਾਮ ਸਿੰਘ ਜੀ ਨੇ ਇੱਥੋਂ ਦਾ ਕੇਸਰ ਸਿੰਘ ਸੂਬਾ ਥਾਪਿਆ ਸੀ। ਇਸੇ ਕੇਸਰ ਸਿੰਘ ਤੋਂ ਸਤਿਗੁਰੂ ਜੀ ਦੇ ੧੯੨੮

ਬਿਕ੍ਰਮੀ ਦੇ ਆਨੰਦਪੁਰ ਹੋਲੇ ਤੇ ਜਾਣ ਦਾ ਪ੍ਰਸੰਗ ਭਾਈ ਧਿਆਨ ਸਿੰਘ ਕਾਦਰਾਬਾਦੀ ਨੇ ਸੁਣਿਆ ਸੀ। ਇੱਥੋਂ ਦੇ ਥਾਣੇਦਾਰ ਹਰਸਾ ਸਿੰਘ ਦਾ ਪੁੱਤਰ ਸ੍. ਅਨੂਪ ਸਿੰਘ ਸੰਧੂ ਕੂਕਾ ਬਣਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਵਿਸ਼ਵਾਸ਼ ਪਾਤਰਾਂ ਵਿਚੋਂ ਸੀ ਅਤੇ ਪੁਲਿਸ ਕਪਤਾਨ ਹੁੰਦਿਆਂ ਆਪਣੇ ਚਿਟੇ ਕੱਪੜਿਆਂ ਤੇ ਕੋਈ ਦਾਗ ਨਹੀਂ ਲੱਗਣ ਦਿੱਤਾ।

ਲਾਹੌਰ ਜ਼ਿਲ੍ਹੇ ਦੀਆਂ ਯਾਦਾਂ ਦਾ ਜ਼ਿਕਰ ਅਧੂਰਾ ਰਹਿ ਜਾਏਗਾ। ਜੇ ਮੈਂ ਆਪਣੇ ਗੁਆਂਢੀ ਭਗਵਾਨ ਸਿੰਘ ਚੱਠੇ ਦੇ ਪਿੰਡ "ਚੱਠਿਆਂ ਵਾਲੇ" ਦਾ ਜ਼ਿਕਰ ਨਾਂ ਕਰਾਂ। ਉਸ ਪਿੰਡ ਵਿਚ ਜਥੇਦਾਰ ਹਜਾਰਾ ਸਿੰਘ ਚੱਠਾ ਹੋਏ ਹਨ ਜੋ ਭਗਵਾਨ ਸਿੰਘ ਹੋਰਾਂ ਦੇ ਪਿਤਾ ਸਨ ਅਤੇ ੧੯੫੫ ਈ. ਵਿਚ ਬਾਪੂ ਜੀ ਵਲੋਂ ਭੈਣੀ ਸਾਹਿਬ ਡੇਰੇ ਦੀ ਮੁਖਤਿਆਰੀ ਛੱਡਣ ਬਾਦ ਉਹ ਉੱਥੇ ਮੁਖਤਿਆਰ ਬਣੇ ਸਨ। ਭਗਵਾਨ ਸਿੰਘ ਨੂੰ ਛੋਟੀ ਉਮਰ ਵਿਚ ਸੰਤ ਮੰਗਲ ਸਿੰਘ ਅਰਸ਼ੀ ਫਰਿਸ਼ਤਾ ਦੀ ਸੇਵਾ ਵਿਚ ਲਾਇਆ ਗਿਆ। ਉਹ ਕਹਿੰਦਾ ਹੈ ਕਿ ਮੈਂ ਸੰਤ ਜੀ ਤੋਂ ਬਹੁਤ ਕੁਝ ਸਿੱਖਿਆ ਹੈ। ਭਗਵਾਨ ਸਿੰਘ ਵਿਚ ਵਾਕਪਟੁਤਾ ਦਾ ਗੁਣ ਹੈ। ਜਿਹਨੂੰ ਹਾਜ਼ਰ ਜੁਆਬੀ ਕਹਿੰਦੇ ਹਨ। ਇਹ ਗੁਣ ਤੇ ਵਾਕਿਆ ਈ ਅਰਸ਼ੀ ਫਰਿਸ਼ਤਿਆਂ ਦੀ ਸੰਗਤ ਵਿਚੋਂ ਹੀ ਮਿਲ ਸਕਦਾ ਸੀ। "ਚੱਠਿਆਂ ਵਾਲੀ" ਦਾ ਇਕ ਗੁਲਾਬ ਦਾਸ ਨਾਂ ਦਾ ਸਾਧ ਵੀ ਹੋਇਆ ਹੈ। ਜਿਸਨੇ ਗੁਲਾਬ ਦਾਸੀ ਸੰਪ੍ਰਦਾਇ ਤੋਰੀ ਹੈ। ਜੀਵਨ ਪ੍ਰਤੀ ਦ੍ਰਿਸ਼ਟੀਕੋਣ ਵਿਹਾਰਕ ਹੈ। ਉਹਨਾਂ ਦੀ ਬਾਣੀ ਦਾ ਨਮੂਨਾ ਇਹ ਹੈ–

"ਪੁੱਤ ਪਤੇਲੇ ਦੇਣ ਧਕੇਲੇ,
ਇਹ ਭੜੂਆ ਨਾਂ ਮੂਆ ਰੇ
ਦਾਸ ਗੁਲਾਬ ਠੱਗਾਂ ਦੀ ਯਾਰੀ,
ਉਤ ਗਿਆ ਸਭ ਸੂਆ ਰੇ।"

................................

ਲਾਹੌਰ ਦੇ ਵੱਡੇ ਸਟੇਸ਼ਨ ਤੇ ਗੱਡੀ ਪੌਣਾ ਕੁ ਘੰਟਾ ਰੁਕੀ ਅਤੇ ਫਿਰ ਵਾਘੇ ਤੋਂ ਪਹਿਲੀ ਗੱਡੀ ਦੇ ਕਲੀਅਰ ਹੋਣ ਦੀ ਉਡੀਕ ਵਿਚ ਸਾਡੀ ਗੱਡੀ ਜੱਲੋ ਦੇ ਸਟੇਸ਼ਨ ਤੇ ਕੋਈ ਦੋ ਘੰਟੇ ਰੁਕੀ ਰਹੀ। ਇਹ ਸੰਧੂ ਜੱਟਾਂ ਦਾ ਪਿੰਡ ਸੀ। ਇਕ ਮੁਸਲਮਾਨ ਚੌਧਰੀ ਨਾਲ ਸਟੇਸ਼ਨ ਮਾਸਟਰ ਦੇ ਦਫ਼ਤਰ ਵਿਚ ਮੁਲਾਕਾਤ ਹੋਈ। ਉਸ ਦੱਸਿਆ ਕਿ ਪਾਕਿਸਤਾਨ ਵਿਚ ਅਸੀਂ ਜਿੰਨੇ ਵੀ ਮੁਸਲਮਾਨ ਜੱਟ ਹਾਂ ਉਹਨਾਂ ਦੇ ਵੱਡੇ ਵਡੇਰੇ ਸਿੱਖ ਹੀ ਸਨ। ਸ਼ਾਇਦ ਲਾਹੌਰ ਅਤੇ ਲਾਗੇ-ਚਾਗੇ ਦੇ ਇਲਾਕੇ ਦੇ ਭਾਈਚਾਰੇ ਤੇ ਇਹ ਗੱਲ ਲਾਗੂ ਹੁੰਦੀ ਹੋਵੇ ਸਾਰਿਆਂ ਤੇ ਸ਼ਾਇਦ ਨਹੀਂ। ਕਿਉਂ ਜੁ ਰੋਜ਼ ਰੋਜ਼ ਦੀਆਂ ਅਠਾਰਵੀਂ ਸਦੀ ਦੀਆਂ ਸਖਤੀਆਂ ਝੱਲਣ ਤੋਂ ਅਸਮਰੱਥ ਕੁਝ ਲੋਕ ਇਸਲਾਮ ਵਿਚ ਆ ਗਏ ਹੋਣ। ਜਾਂ ਮਿਸਲਾ ਵੇਲੇ ਜ਼ਮੀਨਾਂ ਮੱਲਣ ਲਈ ਕਈ ਸਿੱਖ ਬਣ ਗਏ ਹੋਣ। ਜਿਵੇਂ ੧੯੪੭ ਈ. ਵਿਚ ਵੀ ਕਈ ਵੱਡੀਆਂ ਮਿਲਖਾਂ ਵਾਲੇ ਦੀਨ ਕਬੂਲਕੇ ਉਧਰ ਰਹਿ ਗਏ ਸਨ। ਜੱਟ ਦੀ ਭੋਇੰ ਪ੍ਰਤੀ ਖਿੱਚ ਕਿਸੇ ਤੋਂ ਛੁਪੀ ਨਹੀਂ ਹੁੰਦੀ। ਕੁਝ ਸਮੇਂ ਪਹਿਲਾਂ ਪੱਛਮੀ ਪੰਜਾਬ ਦਾ ਇਕ ਮੁੱਖ ਮੰਤਰੀ ਬਣਿਆ ਸੀ ਜਿਸਦੇ ਵਡੇਰੇ ਵੀਹਵੀਂ ਸਦੀ ਦੇ ਪਹਿਲੇ ਦਹਾਕੇ ਵਿਚ ਹੀ ਸਿੱਖੀ ਨੂੰ ਅਲਵਿਦਾ ਕਹਿ ਕੇ ਇਸਲਾਮ ਦੀ ਸ਼ਰਨ ਵਿਚ ਆਏ ਸਨ।

ਸਰਹੱਦ ਵਾਲੇ ਖੇਤਾਂ ਵਿਚ ਪਾਕਿਸਤਾਨੀ ਬੀਬੀਆਂ ਦੇਸੀ ਕਪਾਹ ਦੀ ਚੁਗਾਈ ਕਰ ਰਹੀਆਂ ਸਨ। ਵਾਘੇ ਤੋਂ ਚੱਲ ਕੇ ਸਾਡੀ ਗੱਡੀ ਨੋ ਮੈਨਜ਼ ਲੈਂਡ ਦੇ ਪਾਸ ਤਕਰੀਬਨ ਇਕ ਘੰਟਾ ਖਲੋਤੀ ਰਹੀ। ਇਸ ਸਮੇਂ ਦੀ ਵਰਤੋਂ ਬੀ.ਐਸ.ਐਫ. ਵਾਲਿਆਂ ਦੇ ਕਹਿਣ ਤੇ, ਸੰਤ ਜਰਨੈਲ ਸਿੰਘ ਭਿੰਡਰਾਂ ਵਾਲੇ ਦੇ ਚਿੱਤਰਾਂ ਵਾਲੇ ਕੈਲੰਡਰ ਅਤੇ ਹੋਰ ਖਾਲਿਸਤਾਨੀ ਸਾਹਿਤ ਗੱਡੀ ਦੀਆਂ ਬਾਰੀਆਂ ਵਿਚੋਂ ਬਾਹਰ ਸੁੱਟਣ ਲਈ ਕੀਤੀ ਗਈ, ਕਿਉਂ ਜੁ ਉਹਨਾਂ ਦੇ ਮੁਤਾਬਿਕ ਅਜਿਹੇ ਸਾਹਿਤ ਦੇ ਫੜੇ ਜਾਣ ਤੇ ਅਟਾਰੀ ਵਿਖੇ ਤੁਹਾਡੇ ਤੇ ਮੁਕਦਮਾ ਬਣਾਇਆ ਜਾ ਸਕਦਾ ਹੈ।

ਚਾਰ ਕੁ ਵਜੇ ਸ਼ਾਮ ਅਸੀਂ ਅਟਾਰੀ ਸਟੇਸ਼ਨ ਤੇ ਪੁੱਜ ਗਏ। ਹੁਣ ਕਸਟਮ ਵਾਲਿਆਂ ਤੋਂ ਨਿਪਟਣ ਦੀ ਕਾਹਲ ਸੀ। ਹੁਣ ਗੁੱਸਾ ਆ ਰਿਹਾ ਸੀ, ਆਪਣੇ ਆਪ ਤੇ–ਲੋੜ ਤੋਂ ਵੱਧ ਸ਼ੈਆਂ ਆਪਣੀਆਂ ਤੇ ਮਿੱਤਰਾਂ ਦੀਆਂ ਚੁੱਕਣ ਕਰਕੇ। ਪਰ ਇਕ ਇੰਸਪੈਕਟਰ ਕਾ. ਸਤਪਾਲ ਡਾਂਗ ਦੇ ਲਾਗੇ ਰਹਿੰਦਾ ਸੀ। ਜਿਵੇਂ ਸੰਤ ਸਿੰਘ ਸੇਖੋਂ ਆਪਣੀ ਕਹਾਣੀ 'ਪੇਮੀ ਦੇ ਨਿਆਣੇ' ਵਿਚ ਆਪਣੀ ਮਾਤਾ ਪੇਮੀ ਦਾ ਨਾਂ ਲੈ ਕੇ ਰਾਸ਼ਿਆਂ ਤੋਂ ਬਚ ਕੇ ਲੰਘ ਜਾਂਦੇ ਹਨ, ਇਵੇਂ ਹੀ ਸਾਡੇ ਲਈ ਕਾਮਰੇਡ ਡਾਂਗ ਹੋਰਾਂ ਦੇ ਨਾਂ ਨੇ ਇਸ ਕਸਟਮ ਰੂਪੀ ਵੈਤਰਨੀ ਨੂੰ ਪਾਰ ਕਰਨ ਵਿਚ ਮਦਦ ਕੀਤੀ। ਜਦੋਂ ਅਸੀਂ ਅੰਮ੍ਰਿਤਸਰ ਦੇ ਰੇਲਵੇ ਸਟੇਸ਼ਨ ਤੇ ਪੁੱਜੇ ਤਾਂ ਰਾਤ ਦੇ ਅੱਠ ਵੱਜ ਚੁੱਕੇ ਸਨ। ਬਾਬਾ ਕਰਤਾਰ ਸਿੰਘ ਦੇਊ ਅਤੇ ਅਸਪਾਲ ਇਥੋਂ ਹੀ ਨਿੱਖੜ ਗਏ। ਬਾਕੀ ਸੱਤ ਪੁਰਾਣੇ ਜਣੇ ਤੇ ਕੁਝ ਹੋਰ ਸਾਥੀਆਂ ਨੇ ਇਕ ਵੈਨ ਲਈ ਅਤੇ ੯ ਅਕਤੂਬਰ ਦੀ ਸਵੇਰ ਹੋਣ ਤੋਂ ਪਹਿਲਾਂ ਪਹਿਲਾਂ ਹੀ ਅਸੀਂ ਆਪੋ ਆਪਣੇ ਪਿੰਡਾਂ ਵਿਚ ਪੁੱਜ ਗਏ।

ਹੁਣ ਮੈਂ ਇਹ ਸੋਚ ਰਿਹਾਂ ਕਿ ਪਾਕਿਸਤਾਨ ਯਾਤਰਾ ਦਾ ਜਦੋਂ ਵੀ ਮੌਕਾ ਮਿਲੇ, ਖੁੰਝਾਉਣਾ ਨਹੀਂ ਚਾਹੀਦਾ. ਇਸ ਲਈ ਮੈਂ ਆਪਣੇ ਮਨ ਵਿਚ ਹੀ ਮੌਜੀ ਸਾਹਿਬ ਦਾ. ਮੈਨੂੰ ਉੱਦਮ ਦੇਣ ਲਈ ਧੰਨਵਾਦ ਕੀਤਾ। ਦੋਹਾਂ ਮੁਲਕਾਂ ਵਿਚ ਆਪਸੀ ਸਾਂਝ ਦੀਆਂ ਕੜੀਆਂ ਏਨੀਆਂ ਮਜ਼ਬੂਤ ਹਨ ਕਿ ਪ੍ਰਮਾਣੂ ਧਮਾਕਿਆਂ ਦੀ ਧਮਕ ਨਾਲ ਵੀ ਨਹੀਂ ਤੋੜੀਆਂ ਜਾ ਸਕਦੀਆਂ। ਦੋਹਾਂ ਮੁਲਕਾਂ ਦੇ ਲੋਕਾਂ ਨੂੰ ਆਪਣੇ ਸਾਂਝੇ ਦੁਸ਼ਮਣ ਭੁੱਖ ਨੰਗ ਵਿਰੁੱਧ ਹੀ ਲੜਨਾ ਬਣਦਾ ਹੈ। ਹਬੀਬ 'ਜਾਲਿਬ' ਦੀਆਂ ਦੋਸਤੀ ਨੂੰ ਸਮਰਪਿਤ ਸਤਰਾਂ ਨਾਲ ਮੈਂ ਆਪਣਾ ਯਾਤਰਾ ਬਿਰਤਾਂਤ ਮੁਕਾਉਂਦਾ ਹਾਂ–

"ਆਖਰੀ ਰਾਤ ਹੈ ਸਰ ਨਾ ਝੁਕਾਨਾ ਲੋਗੋ।
ਹੁਸਨੇ ਅਦਰਾਕ ਕੀ ਸ਼ਮੇਂ ਨਾ ਬੁਝਾਨਾ ਲੋਗੋ।
ਇੰਤਹਾ ਜ਼ੁਲਮ ਕੀ ਹੋ ਜਾਏ, ਵਫਾ ਵਾਲੋਂ ਪਰ.
ਗ਼ੈਰ-ਮੁਮਕਿਨ ਹੈ ਮੁਹੱਬਤ ਕੋ ਮਿਟਾਨਾ ਲੋਗੋ।"

(ਸਮਾਪਤ)

# ਅੱਜ ਲੋੜ ਇਕੱਠੇ ਹੋਣ ਦੀ ਹੈ

## (ਕੇਪਟਾਊਨ ਦੱਖਣੀ ਅਫਰੀਕਾ ਵਿਚ ੫ ਦਸੰਬਰ ੧੯੯੯ ਨੂੰ ਦਿਤਾ ਭਾਸ਼ਨ)

*—ਪ੍ਰੋ. ਮਨਜੀਤ ਸਿੰਘ*
*ਜਥੇਦਾਰ ਸ੍ਰੀ ਕੇਸਗੜ੍ਹ ਸਾਹਿਬ*

ਪ੍ਰਮਾਤਮਾ ਦੇ ਪਿਆਰ ਵਿਚ ਪ੍ਰਮਾਤਮਾ ਦੀ ਯਾਦ ਵਿਚ ਮਿਲ ਬੈਠਣ ਦਾ, ਵਿਚਾਰ ਕਰਨ ਦਾ, ਇਹ ਆਪਣੇ ਆਪ ਵਿਚ ਬਹੁਤ ਮੁਬਾਰਕ ਮੌਕਾ ਹੈ।

ਪਿਛਲੇ ਇਤਿਹਾਸ ਦੇ ਪ੍ਰਮਾਣ ਦੇ ਕੇ ਅਸੀਂ ਆਪਣੇ ਪਹਿਲਾਂ ਹੋ ਚੁਕੇ ਬਜ਼ੁਰਗਾਂ ਨੂੰ ਯਾਦ ਕਰਦਿਆਂ ਉਹਨਾਂ ਦੀਆਂ ਕੌੜੀਆਂ ਗੱਲਾਂ, ਉਹਨਾਂ ਦੀਆਂ ਊਣਤਾਈਆਂ ਨੂੰ ਨਜ਼ਰ ਅੰਦਾਜ਼ ਕਰਕੇ ਇੱਕੀਵੀਂ ਸਦੀ ਨੂੰ ਆਪਸੀ ਭਾਈਚਾਰੇ ਦੇ ਪਿਆਰ ਵਾਲਾ ਬਣਾਉਣ ਦੀ ਇੱਛਾ ਰੱਖਦੇ ਵਿਚਾਰ ਕਰ ਰਹੇ ਹਾਂ। ਵੇਖਣਾ ਪਵੇਗਾ ਸਾਨੂੰ ਕਿ ਜਦੋਂ ਅਸੀਂ ਇੱਕੀਵੀਂ ਸਦੀ ਦੇ ਵਿਚ ਵਿਸ਼ਵ ਭਾਈਚਾਰੇ ਦੀ ਗੱਲ ਜਾਂ ਆਪਸ ਵਿਚ ਕੌਮਾਂ ਦੇ ਪਿਆਰ ਦੀ ਗੱਲ, ਸਾਂਝੀਵਾਲਤਾ ਦੀ ਗੱਲ ਕਰਦੇ ਹਾਂ ਤਾਂ ਕਿਹੜੀਆਂ ਉਹ ਕਮਜ਼ੋਰੀਆਂ ਨੇ ਜਿਹੜੀਆਂ ਪਿਛਲੇ ਸਮਿਆਂ ਵਿਚ ਵੱਖ ਕਰਕੇ ਲੜਾਉਂਦੀਆਂ ਰਹੀਆਂ?......

ਪਿਛਲੇ ਸਮਿਆਂ ਵਿਚ ਹੀ ਨਹੀਂ ਬਲਕਿ ਵਰਤਮਾਨ ਸਮੇਂ ਵਿਚ ਵੀ ਬਹੁਤ ਸਾਰੀਆਂ ਐਸੀਆਂ ਅਣਸੁਖਾਵੀਆਂ ਗੱਲਾਂ ਹੋ ਰਹੀਆਂ ਨੇ ਜਿਨ੍ਹਾਂ ਨੇ ਵੀਹਵੀਂ ਸਦੀ ਦੇ ਵਿਚ ਸਾਨੂੰ ਵਿਸ਼ਵ ਯੁੱਧਾਂ ਵਰਗੀਆਂ ਭਿਆਨਕ ਯਾਦਾਂ ਦਾ ਸਾਹਮਣਾ ਕਰਨ ਵਾਸਤੇ ਮਜ਼ਬੂਰ ਕੀਤੇ।

ਅਜ ਫੇਰ ਸਾਰਾ ਸੰਸਾਰ ਤੀਸਰੇ ਵਿਸ਼ਵ ਯੁੱਧ ਦੀ ਗੱਲ ਕਰਦਿਆਂ ਕੰਬਦੈ ਕਿ ਕਿਤੇ ਤੀਸਰਾ ਵਿਸ਼ਵ ਯੁੱਧ ਨਾ ਹੋ ਜਾਵੇ। ਇਸ ਤੋਂ ਬੱਚ ਜਾਈਏ। ਇਸਦੇ ਵਾਸਤੇ ਹੀ ਐਸ ਤਰ੍ਹਾਂ ਦੀਆਂ ਵਰਲਡ ਪਾਰਲੀਮੈਂਟ ਵਰਗੀਆਂ ਸੰਸਥਾਵਾਂ ਜਿਹੜੀਆਂ ਨੇ ਇਹ ਹੋਂਦ ਵਿਚ ਆਈਆਂ।

ਲੋੜ ਹੈ ਇਸ ਗੱਲ ਨੂੰ ਵਿਚਾਰਨ ਦੀ ਕਿ ਵਰਲਡ ਪਾਰਲੀਮੈਂਟ ਵਰਗੀਆਂ ਸੰਸਥਾਵਾਂ ਬਨਾਉਣ ਦੀ ਸਾਨੂੰ ਔਰ ਏਥੇ ਬੈਠ ਕੇ ਇੰਨੀ ਉੱਚੀ ਆਵਾਜ਼ ਵਿਚ ਆਪਣੀ ਭਾਈਚਾਰੇ ਦੀਆਂ ਗੱਲਾਂ ਕਰਨ ਦੀ ਲੋੜ ਕਿਉਂ ਪੈ ਰਹੀ ਹੈ?

ਇਹ ਤਾਂ ਬੜੀ ਸਪੱਸ਼ਟ ਜਿਹੀ ਗੱਲ ਐ ...ਡਾਕਟਰ ਦੀਆਂ ਗੱਲਾਂ, ਦੁਵਾਈਆਂ ਦੀਆਂ ਗੱਲਾਂ ਉਦੋਂ ਹੀ ਕੀਤੀਆਂ ਜਾਂਦੀਆਂ ਨੇ ਜਦੋਂ ਬੰਦਾ ਬਿਮਾਰ ਹੁੰਦਾ। ਤੰਦਰੁਸਤੀ ਦੇ ਵਿਚ ਕੋਈ ਡਾਕਟਰ ਨੂੰ ਜਾਂ ਦਵਾਈਆਂ ਨੂੰ ਯਾਦ ਨਹੀਂ ਕਰਦਾ, ਉਹਦੀ ਲੋੜ ਨਹੀਂ ਸਮਝਦਾ। ਮੈਂ ਹਮੇਸ਼ਾ ਇਸ ਨੂੰ ਏਸ ਰੂਪ ਵਿਚ ਦੇਖਿਐ ਕਿ ਅੱਜ ਵੀ ਜਦੋਂ ਵਿਗਿਆਨ ਨੇ ਤਰੱਕੀ ਕਰਕੇ ਮਨੁੱਖ ਨੂੰ ਏਸੇ ਛੋਟੇ ਪਰਿਵਾਰ ਦੇ ਰੂਪ ਵਿਚ ਖੜ੍ਹਾ ਕਰ ਦਿੱਤਾ ਕਿ ਅੱਜ ਮਿੰਟਾਂ ਸਕਿੰਟਾਂ ਦੇ ਵਿਚ ਆਪਣੇ ਮਨ ਦੀ ਭਾਵਨਾ ਧਾਰਮਿਕ ਹੋਵੇ ਜਾਂ ਪਰਿਵਾਰਕ ਹੋਵੇ ਜਾਂ ਸਮਾਜਿਕ ਹੋਵੇ ਜਾਂ ਮਨੁੱਖੀ ਭਾਵਨਾ, ਉਸ ਨੂੰ ਸੰਸਾਰ ਦੇ ਕਿਸੇ ਕੋਨੇ ਦੇ ਦੂਜੇ ਮਨੁੱਖ ਤੱਕ ਪਹੁੰਚਾਉਣ ਲਈ ਸਾਡੇ ਕੋਲ ਸਾਧਨ ਬਣ ਗਏ ਨੇ, ਜਿਸ ਨੂੰ ਅਸੀਂ ਅੱਜ ਵਰਤ ਕੇ ਸੁੱਖ ਮਾਣ ਰਹੇ ਹਾਂ।

ਪਰ ਏਸੇ ਹੀ ਤਕਨਾਲੋਜੀ ਨੂੰ ਲੈ ਕੇ ਮਨੁੱਖ ਦੀ ਬਿਮਾਰ ਮਾਨਸਿਕਤਾ ਨੇ ਮਨੁੱਖ ਦੇ ਲਈ ਝਗੜਿਆਂ, ਕਲੇਸ਼ਾਂ, ਈਰਖਾ, ਦਵੈਸ਼ ਤੇ ਆਪਸੀ ਪਾਟੋਧਾੜ ਵਾਲੀ ਹਾਲਤ ਸਾਡੇ ਸਾਹਮਣੇ ਬਣਾ ਦਿੱਤੀ ਹੈ।

ਏਸ ਵੀਹਵੀਂ ਸਦੀ ਵਿਚ ਅਸਾਂ ਕੁਝ ਐਸੇ ਮਨੁੱਖ ਦੇਖੇ ਜਿਹਨਾਂ ਦੇ ਹੱਥ ਵਿਚ ਤਾਕਤ ਆ ਗਈ ਤਾਂ ਉਹਨਾਂ ਨੇ ਇਸ ਤਕਨਾਲੌਜੀ ਦਾ ਸਹਾਰਾ ਲੈ ਕੇ ਸਾਨੂੰ ਲੱਖਾਂ ਦੀ ਗਿਣਤੀ ਵਿਚ ਮਰਨ ਦੇ ਵਾਤਾਵਰਨ ਵਿਚ ਭੇਜ ਦਿੱਤਾ..... ਕਤਲੇਆਮ ਹੋਇਆ। ਭਾਵੇਂ ਉਹ ਦੇਸ਼ਾਂ ਦੀਆਂ ਸੀਮਾਵਾਂ ਦੇ ਸੰਬੰਧ ਵਿਚ ਸੀ ਭਾਵੇਂ ਉਹ ਰੇਸਿਜ਼ਮ ਦੇ ਸਬੰਧ ਵਿਚ ਸੀ, ਪਰ ਹਿਟਲਰ ਵਰਗੇ ਮੁਸੋਲੀਨੀ ਵਰਗੇ ਤੇ ਇਸ ਤਰ੍ਹਾਂ ਦੇ ਹੋਰ ਸੱਜਣ ਜਿਨ੍ਹਾਂ ਨੇ ਲੱਖਾਂ ਦੀ ਗਿਣਤੀ ਵਿਚ ਆਪਣੀ ਬਿਮਾਰ ਮਾਨਸਿਕਤਾ ਦੇ ਕਰਕੇ ਇਹ ਤਾਕਤ ਹੱਥ ਵਿਚ ਲੈ ਕੇ ਲੱਖਾਂ ਦਾ ਕਤਲੇਆਮ ਕਰ ਦਿੱਤਾ।

ਅੱਜ ਲੋੜ ਇਸ ਗੱਲ ਨੂੰ ਵਿਚਾਰਨ ਦੀ ਹੈ ਕਿ ਜੇ ਅਸੀਂ ਇੱਕੀਵੀਂ ਸਦੀ ਨੂੰ ਅਧਿਆਤਮਕ ਗਿਆਨ ਦੀ ਸਦੀ, ਵਿਸ਼ਵ ਸ਼ਾਂਤੀ ਦੀ ਸਦੀ ਔਰ ਵਿਸ਼ਵ ਭਾਈਚਾਰੇ ਦੀ ਸਦੀ ਬਨਾਉਣੈ ਤਾਂ ਸਾਨੂੰ ਉਹ ਗੱਲਾਂ ਧਿਆਨ ਵਿਚ ਰੱਖਣੀਆਂ ਪੈਣਗੀਆਂ, ਉਹ ਖਿਆਲ ਧਿਆਨ ਵਿਚ ਰੱਖਣੇ ਪੈਣਗੇ, ਉਹ ਢੰਗ ਅਪਨਾਉਣੇ ਪੈਣਗੇ ਜਿਨ੍ਹਾਂ ਦੇ ਨਾਲ ਇਹੋ ਜਿਹੇ ਬਿਮਾਰ ਮਨੁੱਖਾਂ ਦੇ ਹੱਥ ਵਿਚ ਨਾ ਧਰਮ ਦੀ ਤਾਕਤ ਜਾਵੇ, ਨਾ ਰਾਜ ਦੀ ਤਾਕਤ ਜਾਵੇ, ਨਾ ਆਰਥਿਕ ਤਾਕਤ ਜਾਵੇ, ਜਿਨ੍ਹਾਂ ਦੇ ਹੱਥ ਵਿਚ ਤਾਕਤ ਏਸ ਤਰ੍ਹਾਂ ਕਤਲੇਆਮ ਹੋ ਜਾਂਦੈ।

ਇਹ ਮੈਂ ਇਸ ਕਰਕੇ ਕਹਿ ਰਿਹਾਂ ਕਿ ਇਕ ਪਾਸੇ ਤੁਸੀਂ ਵਰਲਡ ਪਾਰਲੀਮੈਂਟ ਵਰਗੀਆਂ ਸੰਸਥਾਵਾਂ ਏਸੇ ਤਰੀਕੇ ਨਾਲ ਈ ਇੰਟਰ ਰੀਲੀਜਸ ਫੈਡਰੇਸ਼ਨ ਫਾਰ ਵਰਲਡ ਪੀਸ ਵਰਗੀਆਂ ਸੰਸਥਾਵਾਂ, ਸਟੇਟ ਆਫ ਵਰਲਡ ਫੋਰਮ ਵਰਗੀਆਂ ਸੰਸਥਾਵਾਂ, ਵਿਸ਼ਵ ਸ਼ਾਂਤੀ ਵਿਸ਼ਵ ਭਾਈਚਾਰੇ ਦੀਆਂ ਗੱਲਾਂ ਕਰ ਰਹੇ ਓ। ਪਰ ਨਾਲ ਹੀ ਦੂਸਰੇ ਪਾਸੇ ਜਿਨ੍ਹਾਂ ਦੇ ਹੱਥ ਵਿਚ ਤਾਕਤ ਹੈ ਉਹ ਜਾਰਜੀਆਂ ਬੋਸਨੀਆਂ, ਤੇ ਹੋਰ ਰਸ਼ੀਆ ਵਰਗੇ ਜਾਂ ਹੋਰ ਮੁਲਕਾਂ ਦੇ ਵਿਚ ਇਕ ਦੂਸਰੇ ਦਾ ਕਤਲੇਆਮ ਕਰਨ ਵਾਲੇ ਪਾਸੇ ਅਰ ਉਹਨਾਂ ਉਤੇ ਆਪਣੀਆਂ ਫੌਜਾਂ ਥੋਪ ਕੇ ਉਹਨਾਂ ਦੀ ਸ਼ਾਂਤੀ ਖ਼ਤਮ ਕਰਨ ਵਾਲੇ ਪਾਸੇ ਤੁਰੇ ਹੋਏ ਓ। ਇਸ ਪੱਖ ਤੋਂ ਤੁਹਾਡੀਆਂ ਕੀਤੀਆਂ ਹੋਈਆਂ ਵਿਚਾਰਾਂ ਜਿਹੜੀਆਂ ਨੇ ਉਹ ਨਿਰਾਰਥਕ ਹੋ ਰਹੀਆਂ। ਉਹਨਾਂ ਦੇ ਰਾਹੀਂ ਕੀਤੇ ਹੋਏ ਮਾੜੇ ਕਰਮ ਜਿਹੜੇ ਹੰਕਾਰ ਭਰੇ, ਉਹ ਮਨੁੱਖਤਾ ਦਾ ਕਤਲੇਆਮ ਲਗਾਤਾਰ ਕਰਦੇ ਜਾ ਰਹੇ ਨੇ।

ਮੈਂ ਦੋ ਗੱਲਾਂ ਇਸ ਸੰਬੰਧ ਵਿਚ ਤੁਹਾਡੇ ਨਾਲ ਕਰਕੇ ਫਿਰ ਗੱਲ ਖ਼ਤਮ ਕਰਨੀ ਐ। ਇਹ ਬਿਮਾਰ ਮਾਨਸਿਕਤਾ ਵਾਲੇ ਮਨੁੱਖ ਇਸ ਧਰਤੀ ਤੇ ਪੈਦਾ ਨਾ ਹੋਣ। ਅਸੀਂ ਇਕ ਪਾਸੇ ਪਾਪੂਲੇਸ਼ਨ ਦੀ ਗੱਲ ਕਰ ਰਹੇ ਹਾਂ, ਪਰ ਨਾਲ ਹੀ ਇਹ ਵੀ ਦੇਖਣ ਵਾਲੀ ਗੱਲ ਐ ਕਿ ਪਾਪੂਲੇਸ਼ਨ ਵੱਧ ਨਾ ਹੋਵੇ। ਇਹ ਗੱਲ ਵਿਚਾਰਨ ਵਾਲੀ ਐ। ਪਰ ਜਿਹੜੀ ਔਲਾਦ ਕੱਲ੍ਹ ਨੂੰ ਇੱਕੀਵੀਂ ਸਦੀ ਵਿਚ ਹੋਵੇ ਉਹ ਬਿਮਾਰ ਮਾਨਸਿਕਤਾ ਵਾਲੀ ਨਾ ਹੋਵੇ। ਇਹਦੇ ਲਈ ਸਾਨੂੰ ਤਿੰਨ ਗੱਲਾਂ ਧਿਆਨ ਵਿਚ ਰਖਣੀਆਂ ਪੈਣਗੀਆਂ—

ਇਕ ਤਾਂ ਪਰਿਵਾਰ ਦੇ ਵਿਚ ਮਾਂ ਪਿਓ ਨੂੰ, ਦੂਜਾ ਸਕੂਲ ਦੇ ਵਿਚ ਅਧਿਆਪਕ ਨੂੰ, ਤੀਜਾ ਧਰਮ ਅਸਥਾਨ ਤੇ ਧਰਮ ਦੇ ਖੇਤਰ ਵਿਚ ਕੰਮ ਕਰਨ ਵਾਲੇ ਧਾਰਮਿਕ ਵਿਅਕਤੀਆਂ ਨੂੰ—ਆਪੋ ਆਪਣੀ ਜਗ੍ਹਾ ਦੇ ਉਤੇ ਮਾਂ-ਪਿਓ ਦੇ ਰੂਪ ਵਿਚ ਅਧਿਆਪਕ ਦੇ ਰੂਪ ਵਿਚ, ਤੇ ਧਾਰਮਿਕ ਪ੍ਰਚਾਰਕ ਦੇ ਰੂਪ ਵਿਚ ਆਪਣੀ ਜ਼ਿੰਮੇਵਾਰੀ ਨਿਭਾਉਣੀ ਪਵੇਗੀ। ਤਾਂ ਕਿ ਇਕ ਪਰਿਵਾਰ ਵਿਚ ਜਨਮ ਲੈਣ ਵਾਲਾ ਬੱਚਾ ਮਾਂ-ਪਿਓ ਦੀ ਸੰਗਤ ਵਿਚ, ਅਧਿਆਪਕ ਦੀ ਸੰਗਤ ਵਿਚ ਤੇ ਧਾਰਮਿਕ ਪ੍ਰਚਾਰਕ ਦੀ ਸੰਗਤ ਵਿਚ ਇਕ ਐਹੋ ਜਿਹੀ ਸ਼ਖਸੀਅਤ ਵਾਲਾ ਬਣ ਸਕੇ ਗਲਤ ਬਿਰਤੀਆਂ ਵਾਲੇ ਲੋਕ ਮਿਸ ਗਾਈਡ ਕਰਕੇ ਇਸ ਪਾਸੇ ਡਿਸਟਰਕਸ਼ਨ ਵਾਲੇ ਪਾਸੇ ਨਾ ਤੋਰ ਸਕਣ।

ਸਭ ਤੋਂ ਜ਼ਿਆਦਾ ਲੋੜ ਸਮੇਂ ਦੇ ਧਾਰਮਕ ਪੁਰਸ਼ਾਂ ਨੂੰ ਭਾਵੇਂ ਉਹ ਕਿਸੇ ਵੀ ਧਰਮ ਨਾਲ ਸੰਬੰਧਤ ਨੇ, ਉਹਨਾਂ ਨੂੰ ਸਿਰ ਜੋੜ ਕੇ ਮਿਲ ਬੈਠਣ ਦੀ ਐ, ਕਿਉਂਕਿ ਅੱਜ ਰਾਜਨੀਤਕ ਆਦਮੀ ਜਦੋਂ ਵੀ ਆਪਣੀ ਬੀਮਾਰ ਮਾਨਸਿਕਤਾ ਨਾਲ ਕੋਈ ਗਲਤ ਕੰਮ ਕਰਨ ਦੀ ਕੋਸ਼ਿਸ਼ ਕਰਦੇ ਨੇ ਤੇ ਉਹ ਧਰਮ ਨੂੰ ਸਭ ਤੋਂ ਜ਼ਿਆਦਾ ਸਹਾਰਾ ਬਨਾਉਂਦੇ ਨੇ ਸਾਧਨ ਬਨਾਉਂਦੇ ਨੇ।

ਅੱਜ ਸਭ ਤੋਂ ਜ਼ਿਆਦਾ ਵੱਡੀ ਸਮੱਸਿਆ ਮਾਨਵਤਾ ਦੇ ਸਾਹਮਣੇ ਜਿਹੜੀ ਈਰਖਾ ਦਵੈਸ਼ ਤੇ ਲੜਾਈ, ਵਿਥਾਂ ਪੈਦਾ ਕਰਨ ਵਾਲੀ ਬਣੀ ਹੋਈ ਐ, ਇਸ ਦਾ ਇਕ ਮੁੱਖ ਕਾਰਨ ਜਿਹੜਾ ਐ ਉਹ ਹੈ ਏਸ ਨਜ਼ਰੀਏ ਨਾਲ ਵਿਚਰਨਾ ਕਿ ਮੇਰਾ ਧਰਮ ਵੱਡਾ ਹੈ ਦੂਸਰੇ ਦਾ ਧਰਮ ਛੋਟੈ, ਮੇਰਾ ਧਰਮ ਗ੍ਰੰਥ ਵੱਡਾ ਦੂਸਰੇ ਦਾ ਛੋਟੈ, ਮੇਰਾ ਧਰਮ ਅਸਥਾਨ ਵੱਡੈ, ਦੂਸਰੇ ਦਾ ਛੋਟੈ, ਜਿਸ ਤਰ੍ਹਾਂ ਰੱਬ ਨੂੰ ਮੈਂ ਮੰਨਦਾਂ ਜਿਸ ਤਰ੍ਹਾਂ ਦੂਸਰਾ ਮੰਨਦੈ ਉਹ ਗਲਤ ਹੈ।

ਅਸੀਂ ਜਿਸ ਧਰਮ ਨੂੰ ਮੰਨਣ ਵਾਲੇ ਹਾਂ ਉਸ ਧਰਮ ਦਾ, ਉਸ ਧਰਮ ਗੁਰੂ ਦਾ, ਉਸ ਧਰਮ ਅਸਥਾਨ ਦਾ, ਉਸ ਧਰਮ ਗ੍ਰੰਥ ਦਾ ਸਭ ਤੋਂ ਜ਼ਿਆਦਾ ਸਤਿਕਾਰ ਕਰੀਏ, ਇਹ ਸਾਡੇ ਵਾਸਤੇ ਜ਼ਰੂਰੀ ਹੈ। ਪਰ ਏਸ ਗੱਲ ਨੂੰ ਲੈ ਕੇ ਦੂਸਰੇ ਨੂੰ ਛੋਟਿਆਉਣਾ, ਦੂਸਰੇ ਨੂੰ ਨੀਚਾ ਦਿਖਾਉਣਾ, ਦੂਸਰੇ ਨੂੰ ਛੋਟਾ ਕਹਿਣਾ ਘਟੀਆ ਕਹਿਣਾ ਇਹ ਹੈ ਸਭ ਤੋਂ ਵੱਡੀ ਬੀਮਾਰੀ, ਸਮੱਸਿਆ ਇਸ ਗੱਲ ਵਿਚੋਂ ਨਿਕਲੀ ਸਮੱਸਿਆ ਕਨਵਰਸ਼ਨ ਦੀ ਦੂਸਰਿਆਂ ਨੂੰ ਸਾਰਾ ਸੰਸਾਰ ਜੇ ਮੇਰੇ ਧਰਮ ਵਾਲਾ ਹੋਵੇ ਜਾਵੇ, ਮੇਰੇ ਵਿਸ਼ਵਾਸ਼ ਵਾਲਾ ਹੋ ਜਾਏ ਫੇਰ ਹੀ ਇਹ ਸੰਸਾਰ ਬਚ ਸਕਦੈ। ਜੇ ਇਹ ਮੇਰੇ ਧਰਮ ਵਾਲਾ ਸੰਸਾਰ ਨਹੀਂ ਐ ਫੇਰ ਏਸ ਸੰਸਾਰ ਦਾ ਭਲਾ ਨਹੀਂ ਹੋ ਸਕਦਾ..... ਏਸ ਨੇ ਇਕ ਨਵੀਂ ਕਿਸਮ ਦੀ ਸਮੱਸਿਆ ਸੰਸਾਰ ਸਾਹਮਣੇ ਖੜ੍ਹੀ ਕਰ ਦਿੱਤੀ ਜਿਹੜੀ ਪਹਿਲਾਂ ਧੀਮੀ ਚਲੀ ਹੋਈ, ਪਰ ਇਹ ਅੱਜ ਇਹ ਫੇਰ ਇਕ ਭਿਆਨਕ ਰੂਪ ਵਿਚ ਸਾਡੇ ਸਾਹਮਣੇ ਹੈ। ਮੈਂ ਇਕ ਮਿਸਾਲ ਦੇ ਕੇ ਗੱਲ ਖਤਮ ਕਰ ਦਿਆਂ। ਧਾਰਮਕ ਪੁਰਸ਼ ਅਸੀਂ ਜਿਦਾਂ ਅੱਜ ਤੁਸੀਂ ਬੈਠੇ ਹੋ ਇਕ ਧਾਰਮਕ ਵਿਚਾਰਧਾਰਾ ਵਿਚ ਬੈਠੇ ਹੋ ਅੱਜ ਏਸ ਗੱਲ ਨੂੰ ਵਿਚਾਰਨ ਦੀ ਲੋੜ ਐ ਕਿ ਇਹ ਨਹੀਂ ਕਿ ਸੰਸਾਰ ਦੇ ਵਿਚ ਕਿਸ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਜ਼ਿਆਦੈ ਤੇ ਕਿਸ ਧਰਮ ਨੂੰ ਮੰਨਣ ਵਾਲਿਆਂ ਦੀ ਗਿਣਤੀ ਘੱਟ ਐ। ਤੇ ਜਿਹੜੇ ਜ਼ਿਆਦਾ ਮੰਨਣ ਵਾਲੇ ਨੇ ਉਹ ਥੋੜ੍ਹੇ ਮੰਨਣ ਵਾਲਿਆਂ ਨੂੰ ਆਪਣੇ ਥੱਲੇ ਦਬਾ ਕੇ ਤੇ ਉਹਨਾਂ ਨੂੰ ਮਨ-ਮਰਜ਼ੀ ਨਾਲ ਇਸ ਸੰਸਾਰ ਵਿਚ ਚਲਾਉਣ। ਏਸ ਗੱਲ ਨੂੰ ਅਜ ਵਿਚਾਰਨ ਦੀ ਲੋੜ ਐ ਕਿ ਇਹ ਗਿਣਤੀ ਵੱਧ ਤੇ ਗਿਣਤੀ ਘੱਟ ਦੇ ਵਿਚੋਂ ਜਿਹੜੀ ਸਮੱਸਿਆ ਪੈਦਾ ਹੋਈ ਹੈ ਇਸ ਦੇ ਹੱਲ ਕਿਵੇਂ ਕਰਨੈ? ਸਰਦਾਰ ਤ੍ਰਲੋਚਨ ਸਿੰਘ ਹੋਰਾਂ ਨੇ ਇਕ ਮਿਸਾਲ ਦਿਤੀ ਕਿ ਜਿਥੇ ਵੱਡੀ ਗਿਣਤੀ ਵਿਚ ਲੋਕ ਰਹਿੰਦੇ ਨੇ ਉਹਨਾਂ ਕੋਲ ਤਾਕਤ ਹੈ। ਉਥੇ ਜਿਹੜੇ ਛੋਟੀ ਗਿਣਤੀ ਵਾਲੇ ਦੂਸਰੇ ਧਰਮਾਂ ਦੇ ਵਿਸ਼ਵਾਸ਼ ਵਾਲੇ ਲੋਕ ਨੇ ਉਹਨਾਂ ਦੇ ਧਰਮ ਦੇ ਮੁਤਾਬਿਕ ਉਹਨਾਂ ਨੂੰ ਜੀਊਣ ਦਾ ਹੱਕ ਨਹੀਂ ਦਿੱਤਾ ਜਾ ਰਿਹਾ...... ਬਲਕਿ ਕੋਸ਼ਿਸ਼ ਇਹ ਕੀਤੀ ਜਾ ਰਹੀ ਹੈ ਉਹਨਾਂ ਨੂੰ ਆਪਣੀ ਮਨ ਮਰਜ਼ੀ ਦੇ ਮੁਤਾਬਕ ਜੀਵਨ ਵੱਲ ਤੋਰਿਆ ਜਾਵੇ। ਇਹ ਉਹਨਾਂ ਦੇ ਸਾਹਮਣੇ ਮੁਸ਼ਕਿਲ ਆਈ ਪਈ ਹੈ।

ਅਜ ਏਸ ਕਰਕੇ ਗੱਲ ਨੂੰ ਸਾਰੇ ਸੰਸਾਰ ਵਿਚ ਆਪਾਂ ਇਥੇ ਬੈਠੇ ਹੋਏ ਆਪਣੇ ਆਪਣੇ ਘਰਾਂ ਤੋਂ ਆਪਣੇ ਆਪਣੇ ਇਲਾਕਿਆਂ ਤੋਂ ਆਪੋ ਆਪਣੇ ਮੁਹੱਲਿਆਂ ਤੋਂ ਆਪਣੇ ਆਪਣੇ ਭਾਈਚਾਰੇ 'ਚ ਇਹ ਸ਼ੁਰੂ ਕਰ ਦਈਏ ਕਿ ਜਿਹੜਾ ਕੰਮ ਸੂਰਜ ਨੇ ਦਿਨ ਵੇਲੇ ਕਰਨਾ ਹੁੰਦਾ ਹੈ ਉਹੀ ਕੰਮ ਰਾਤ ਦੇ ਹਨੇਰੇ ਵਿਚ ਇਕ ਛੋਟੇ ਜਿਹੇ ਦੀਵੇ ਨੇ ਕਰਨਾ ਹੁੰਦੈ। ਇਹ ਕੋਈ ਮਸਲਾ ਨਹੀਂ ਕਿ ਦਿਨ ਵੇਲੇ ਕੰਮ ਕਰਨ ਵਾਲਾ ਸੂਰਜ ਜਿਹੜਾ ਹੈ ਉਹ ਵੱਡਾ ਹੈ। ਰੌਸ਼ਨੀ ਉਸ ਨੇ ਦੇਣੀ ਹੈ। ਰਾਤ ਨੂੰ ਦੀਵਾ ਜਿਹੜਾ ਹੈ ਉਹ ਭਾਵੇਂ ਛੋਟਾ ਹੈ ਰੌਸ਼ਨੀ ਉਸਨੇ ਦੇਣੀ ਹੈ, ਦੋਵਾਂ ਦਾ ਕੰਮ ਰੌਸ਼ਨੀ ਦੇਣਾ ਹੈ, ਭਾਵੇਂ ਉਹ ਸੂਰਜ ਐ ਤੇ ਭਾਵੇਂ ਉਹ ਛੋਟਾ ਜਿਹਾ ਦੀਵਾ ਹੈ। ਦੀਵੇ ਨੂੰ ਸੂਰਜ ਨਾਲ ਈਰਖਾ ਨਹੀਂ ਹੋਣੀ ਚਾਹੀਦੀ ਤੇ ਸੂਰਜ ਨੂੰ ਦੀਵੇ ਦੇ ਪ੍ਰਤੀ ਹੰਕਾਰ ਨਹੀਂ ਹੋਣਾ ਚਾਹੀਦਾ, ਕਿਉਂਕਿ ਇਹ ਛੋਟਾ ਹੈ। ਤੇ ਅੱਜ ਲੋੜ ਤਰੀਕੇ ਨਾਲ ਇਕੱਠੇ ਹੋਣ ਦੀ ਐ।

ਮੇਰੀ ਅਰਦਾਸ ਹੈ ਕਿ ਅਸੀਂ ਭਾਵੇਂ ਛੋਟੇ ਛੋਟੇ ਦੀਵਿਆਂ ਵਾਂਗ ਹੀ ਹੋਈਏ, ਪਰ ਜਿਥੇ ਹੋ, ਹਿੰਦੂ ਹੋ, ਮੁਸਲਮਾਨ ਹੋ, ਸਿੱਖ ਹੋ ਉਥੇ ਤੁਸੀਂ ਪ੍ਰਮਾਤਮਾ ਦੇ ਗਿਆਨ ਦੀ ਰੌਸ਼ਨੀ ਸਾਰਿਆਂ ਵਿਚ ਵੰਡਣ ਵਾਸਤੇ ਇਕ ਦੀਵੇ ਵਾਂਗ ਹੀ ਕੰਮ ਕਰੋ। ਪ੍ਰਮਾਤਮਾ ਕਰੇ ਤੁਸੀਂ ਸੂਰਜ ਵਾਂਗ ਸਾਰੇ ਸੰਸਾਰ ਦੇ ਵਿਚ ਆਪਣੇ ਆਪਣੇ ਗਿਆਨ ਦੀ ਰੌਸ਼ਨੀ ਨਾਲ ਚਮਕ ਸਕੋ ਅਤੇ ਦੂਸਰਿਆਂ ਦਾ ਭਲਾ ਕਰ ਸਕੋ।

☆☆☆

# ਸਟਾਕਹੋਮ ਅਮਨ ਕਾਨਫ੍ਰੰਸ ੧੯੫੪

—ਗਿ: ਗੁਰਮੁਖ ਸਿੰਘ ਮੁਸਾਫ਼ਿਰ

ਜੂਨ ੧੯੫੪ ਵਿਚ ਮੈਂ ਸਟਾਕਹੋਮ (ਸਵੀਡਨ) ਇਕ ਕਾਨਫ਼ਰੰਸ ਵਿਚ ਸ਼ਾਮਲ ਹੋਣ ਲਈ ਗਿਆ। ਲੰਡਨ ਤੋਂ ਸਟਾਕਹੋਮ ਜਾਂਦਿਆਂ ਹਵਾਈ ਜਹਾਜ਼ ਵਿਚ ਹੀ ਮੈਨੂੰ ਖਿਆਲ ਆਇਆ ਕਿ ਸ਼ਬਰੇ ਮੈਨੂੰ ਉਥੇ ਕੁਝ ਬੋਲਣ ਲਈ ਕਿਹਾ ਜਾਵੇ, ਇਸ ਲਈ ਕੁਝ ਲਿਖ ਲੈਣਾ ਚਾਹੀਦਾ ਹੈ। ਜੋ ਸਤਰਾਂ ਮੈਂ ਲਿਖੀਆਂ ਤੇ ਉਥੇ ਜਾ ਕੇ ਪੜ੍ਹੀਆਂ ਉਹ ਮੈਨੂੰ ਅੱਜ ਪੁਰਾਣੇ ਕਾਗਜ਼ਾਂ ਵਿਚੋਂ ਮਿਲ ਗਈਆਂ। ਇਨ੍ਹਾਂ ਨੂੰ ਅੱਜ ਢੇਰ ਚਿਰ ਪਿਛੋਂ ਪੜ੍ਹਨ ਤੇ ਵਿਚਾਰ ਹੋਇਆ ਕਿ ਇਹ 'ਕਹਾਣੀ' ਵਿਚ ਸੁਰੱਖਸ਼ਤ ਕਰ ਦਿੱਤੀਆਂ ਜਾਣ।

ਅੱਜ ਕੱਲ੍ਹ ਅਮਨ ਕਾਨਫ਼ਰੰਸਾਂ ਦੀ ਬੜੀ ਚਰਚਾ ਹੈ। ਹੁਣ ਤੇ ਚੀਨ ਨਾਲ ਜੰਗ ਦੀ ਚਰਚਾ ਸ਼ੁਰੂ ਹੋ ਗਈ ਹੈ, ਇਸ ਵਾਸਤੇ ਵੀ ਇਨ੍ਹਾਂ ਸਤਰਾਂ ਰਾਹੀਂ ਮੇਰੀ ਇਸ ਚਰਚਾ ਵਿਚ ਸ਼ਮੂਲੀਯਤ ਹੋ ਜਾਵੇਗੀ। ਕੁਝ ਇਕ ਬੁਨਿਆਦੀ ਵਿਚਾਰ ਐਸੇ ਹਨ ਜਿਨ੍ਹਾਂ ਦੀ ਜ਼ਰੂਰਤ ਸਮੇਂ ਨਾਲ ਖ਼ਤਮ ਨਹੀਂ ਹੁੰਦੀ। ਦਿਨ ਮਹੀਨੇ, ਸਾਲ, ਸਦੀਆਂ, ਇਹਨਾਂ ਤੇ ਪਰਦਾ ਨਹੀਂ ਪੈਣ ਦਿੰਦੇ। ਮੇਰੀ ਇਸ ਤਕਰੀਰ ਦਾ ਅੰਗਰੇਜ਼ੀ ਵਿਚ ਉਲਥਾ ਪ੍ਰਸਿੱਧ ਲਿਖਾਰੀ ਸ੍ਰੀ ਮੁਲਕ ਰਾਜ ਅਨੰਦ ਨੇ ਕੀਤਾ ਸੀ ਤੇ ਰੂਸੀ, ਫ਼ਰਾਂਸੀਸੀ ਤੇ ਚੀਨੀ ਜ਼ਬਾਨਾਂ ਵਿਚ ਨਾਲ ਨਾਲ ਹੀ ਸੁਣ ਲਿਆ ਸੀ।

ਇਹ ਇਕ ਸਾਥ ਸਾਰੀਆਂ ਪ੍ਰਸਿਧ ਜ਼ਬਾਨਾਂ ਵਿਚ ਤਕਰੀਰਾਂ ਸੁਣ ਲੈਣ ਦਾ ਸਿਸਟਮ ਇਸ ਵੇਲੇ ਸਾਡੇ ਦੇਸ਼ ਵਿਚ ਪ੍ਰਚਲਤ ਨਹੀਂ ਸੀ ਹੋਇਆ। ਮੈਂ ਜਦ ਤਕਰੀਰ ਕਰਕੇ ਬੈਠਾ ਤਾਂ ਸਭ ਤੋਂ ਪਹਿਲਾਂ ਇਕ ਫ਼ਰਾਂਸੀਸੀ ਤੀਵੀਂ ਨੇ ਮਿੱਠੀ ਜ਼ਬਾਨ ਵਿਚ ਮੇਰੀ ਤਕਰੀਰ ਦੇ ਕੁਝ ਫ਼ਿਕਰਿਆਂ ਦੀ ਮੇਰੇ ਪਾਸ ਆਣ ਕੇ ਤਾਰੀਫ਼ ਕੀਤੀ। ਮੈਂ ਹੈਰਾਨ ਹੋਇਆ ਤਾਂ ਅਨੰਦ ਜੀ ਨੇ ਸ਼ਾਇਦ ਮੈਨੂੰ ਦਸਿਆ ਕਿ ਤਕਰੀਰ ਨਾਲ ਨਾਲ ਹੀ ਪ੍ਰਸਿੱਧ ਜ਼ਬਾਨਾਂ ਵਿਚ ਸੁਣ ਲਈ ਗਈ ਸੀ। ਮਗਰੋਂ ਰੂਸੀ ਡੈਲੀਗੇਸ਼ਨ ਦੇ ਲੀਡਰ ਨੇ ਮੈਨੂੰ ਬਾਕੀ ਸਾਰਿਆਂ ਨਾਲ ਸ਼ਾਮ ਦੀ ਚਾਹ ਦੀ ਦਾਅਵਤ ਦੇਂਦਿਆਂ ਰੂਸ ਚੱਲਣ ਦਾ ਸੱਦਾ ਵੀ ਦਿੱਤਾ। ਇਸ ਮੌਕੇ ਤੇ ਅਸੀਂ ਰੂਸ ਆਦਿ ਦੇਸ਼ਾਂ ਵਿਚੋਂ ਹੋ ਕੇ ਆਏ। ਇਸ ਗੱਲ ਤੋਂ ਕੁਝ ਚਿਰ ਬਾਅਦ ਇਕ ਵੇਰਾਂ ਮਾਸਕੋ ਵਿਚ ਗਾਂਧੀ ਵਿਚਾਰ-ਧਾਰਾ ਤੇ ਚਰਚਾ ਲਈ ਇਕ ਅੰਤਰ-ਰਾਸ਼ਟਰੀ ਕਾਨਫ਼ਰੰਸ ਨਿਯਤ ਹੋਈ ਸੀ। ਮੈਨੂੰ ਸ੍ਰੀਮਤੀ ਰਾਮੇਸ਼ਵਰੀ ਨਹਿਰੂ ਜੀ ਨੇ, ਜਿਹੜੇ ਪਹਿਲੀ ਪਰਦੇਸ਼ ਯਾਤਰਾ ਵਿਚ ਸਾਡੇ ਲੀਡਰ ਸਨ, ਦਸਿਆ ਕਿ ਮਾਸਕੋ ਤੋਂ ਸੱਦਾ ਪੱਤਰ ਆਇਆ ਹੈ, ਉਹ ਮੈਨੂੰ ਖ਼ਾਸ ਤੌਰ ਤੇ ਬੁਲਾਂਦੇ ਹਨ। ਉਹਨਾਂ ਜਿਥੇ ਮੇਰਾ ਨਾਮ ਲਿਖਿਆ ਹੈ, ਉਥੇ ਸ਼ਨਾਖ਼ਤ ਵਜੋਂ ਖ਼ਾਸ ਤੌਰ ਤੇ ਮੇਰੀ ਦਾਹੜੀ ਦਾ ਤੇ ਸਟਾਕਹੋਮ ਵਾਲੀ ਤਕਰੀਰ ਦਾ ਜ਼ਿਕਰ ਕੀਤਾ ਹੈ ਤੇ ਲਿਖਿਆ ਹੈ ਉਸ ਨੂੰ ਜ਼ਰੂਰ ਮਾਸਕੋ ਭੇਜੋ। ਮੈਂ ੧੯੫੭ ਦੀਆਂ ਚੋਣਾਂ ਕਰਕੇ ਜਾਣਾ ਨਹੀਂ ਸੀ ਮੰਨਿਆ। ਮਗਰੋਂ ਪਤਾ ਲਗਾ ਕਿ ਕਾਨਫਰੰਸ ਹੀ ਮੁਲਤਵੀ ਹੋ ਗਈ ਹੈ। ਅਸਲ ਵਿਚ ਮੇਰੀਆਂ ਅੱਖਾਂ ਪਹਿਲੀ ਪ੍ਰਦੇਸ਼ ਯਾਤਰਾ ਵੇਲੇ ਖੁਲ੍ਹੀਆਂ ਤੇ ਮੈਨੂੰ ਇਸ ਗੱਲ ਦਾ ਗਿਆਨ ਹੋਇਆ ਕਿ ਵਿਚਾਰਾਂ ਦਾ ਸਬੰਧ ਸਿਰਫ਼ ਵਿਚਾਰਾਂ ਦੀ ਜ਼ਾਤ ਨਾਲ ਹੈ, ਜ਼ਬਾਨ ਨਾਲ ਇਨ੍ਹਾਂ ਦਾ ਕੋਈ ਸਬੰਧ ਨਹੀਂ। ਮੈਨੂੰ ਯਾਦ ਹੈ ਕਿ ਮੈਂ ਸ਼ਾਮ ਨੂੰ ਜਦ ਸਟਾਕਹੋਮ ਪੁਜਾ ਤਾਂ ਕਾਨਫ਼ਰੰਸ ਦਾ ਪਹਿਲਾ ਸਮਾਗਮ ਖ਼ਤਮ ਹੋ ਚੁਕਾ ਸੀ। ਇਕ ਅੰਗਰੇਜ਼ ਤੀਵੀਂ ਨੇ ਜੋ ਕਾਨਫਰੰਸ ਦੀ ਸਕੱਤਰ ਸੀ, ਮੈਨੂੰ ਵੇਖਦਿਆਂ ਹੀ ਬੜੀ ਨਿਮਰਤਾ ਤੇ ਮਿਠਾਸ ਨਾਲ ਮੈਨੂੰ ਪੁਛਿਆ, "ਤੁਸੀਂ ਮੁਸਫ਼ਰ ਸਾਹਿਬ ਹੋ।" "ਹਾਂ" ਵਿਚ ਉੱਤਰ ਸੁਣ ਕੇ ਉਹ ਬਹੁਤ ਖੁਸ਼ ਹੋਈ ਤੇ ਆਖਣ ਲੱਗੀ "ਹੁਣ ਸਾਡੀ ਕਾਨਫਰੰਸ ਰੰਗੀਨ (Colourful) ਹੋਵੇਗੀ, ਅਗੇ ਇਸ ਵਿਚ ਦਾਹੜੀ ਵਾਲਾ ਵਿਦਵਾਨ ਕੋਈ ਨਹੀਂ ਸੀ।"

ਨਾਲ ਹੀ ਉਸ ਨੇ ਕਿਹਾ, "ਕਲ੍ਹ ਦੀ ਕਾਨਫਰੰਸ ਦਾ ਉਦਘਾਟਨ ਤੁਸੀਂ ਕਰਨਾ ਹੈ।" ਇਹੋ ਗੱਲ ਹੋਈ। ਮੈਨੂੰ ਜਾਂਦਿਆਂ ਹੀ ਆਵਾਜ਼ ਪੈ ਗਈ ਤੇ ਹੇਠ ਲਿਖੀ ਤਕਰੀਰ ਮੈਂ ਕੀਤੀ। ਇਸ ਮੌਕੇ ਤੇ ਮੈਨੂੰ ਇਕ ਹੋਰ ਗੱਲ ਯਾਦ ਆਉਂਦੀ ਹੈ। ਇਸ ਕਾਨਫਰੰਸ ਵਿਚ ਚੀਨ ਦੇ ਕਾਫ਼ੀ ਪ੍ਰਤੀਨਿਧ ਆਏ ਹੋਏ ਸਨ। ਉਹਨਾਂ ਵਿਚੋਂ ਕੁਝ ਐਸੇ ਵੀ ਸਨ ਜਿਹੜੇ ਹਿੰਦੁਸਤਾਨ ਵਿਚ ਚਾਈਨਾ ਸਫ਼ਾਰਤਖ਼ਾਨੇ ਵਿਚ ਕੰਮ ਕਰ ਚੁੱਕੇ ਸਨ ਜਾਂ ਹੁਣ ਵੀ ਕਰਦੇ ਸਨ ਤੇ ਉਹ ਮੈਨੂੰ ਜਾਣਦੇ ਸਨ। ਇਹ ਕਾਨਫ਼ਰੰਸ ਜਿਸ ਦਿਨ ਸਟਾਕਹੋਮ ਵਿਚ ਹੋ ਰਹੀ ਸੀ ਉਸੇ ਦਿਨ ਚੂ-ਇਨ-ਲਾਈ ਨਵੀਂ ਦਿੱਲੀ ਵਿਚ ਪੰਡਤ ਜਵਾਹਰ ਲਾਲ ਨਾਲ ਮਿਲ ਕੇ ਪੰਜ-ਸ਼ੀਲ ਦੀ ਚਰਚਾ ਕਰ ਰਿਹਾ ਸੀ। ਮੇਰੇ ਵਾਕਫ ਚੀਨੀਆਂ ਨੇ ਆਪਣੇ ਜੇ ਪ੍ਰਤੀਨਿਧਾਂ ਨਾਲ ਬੜੇ ਚਾਵਾਂ ਭਰੇ ਉਤਸ਼ਾਹ ਵਿਚ ਮੇਰੀ ਜਾਣ ਪਛਾਣ ਕਰਵਾਈ ਤੇ ਹਰ ਇਕ ਚੀਨੀ ਦੀ ਜ਼ਬਾਨ ਤੇ ਇਹ ਸ਼ਬਦ ਸਨ ਕਿ ਅੱਜ ਦਾ ਦਿਨ ਬੜਾ ਮੁਬਾਰਕ ਹੈ ਜਦ ਦੋਹਾਂ ਵੱਡੇ ਮੁਲਕਾਂ ਦੇ ਵੱਡੇ ਲੀਡਰ ਆਪਸ ਵਿਚ ਮਿਲਕੇ ਸੰਸਾਰ ਅਮਨ ਦੀਆਂ ਤਜਵੀਜ਼ਾਂ ਸੋਚ ਰਹੇ ਹਨ। ਅੱਜ ਜਦੋਂ ਚੀਨ ਹਿੰਦੁਸਤਾਨ ਤੇ ਹਮਲਾ ਕਰਨ ਦੀ ਗ਼ਲਤੀ ਕਰ ਰਿਹਾ ਹੈ ਤੇ ਸਾਰੇ ਅਮਨ ਅਸੂਲਾਂ ਨੂੰ ਤੋੜ ਕੇ ਜੰਗ ਦੇ ਭਾਂਬੜ ਬਾਲਣ

ਦੀਆਂ ਸੋਚ ਰਿਹਾ ਹੈ। ਮੇਰੇ ਸਾਹਮਣੇ ਉਹਨਾਂ ਚੀਨੀਆਂ ਦੇ ਚਿਹਰੇ ਹਨ। ਕਿਤਨੇ ਫ਼ਖਰ ਨਾਲ ਉਹ ਜ਼ਿਕਰ ਕਰਦੇ ਸਨ ਚੂ-ਇਨ-ਲਾਈ ਤੇ ਜਵਾਹਰ ਲਾਲ ਦੀ ਮੁਲਾਕਾਤ ਦਾ ਤੇ ਉਸ ਰਾਜ਼ ਦਾ ਜਿਸ ਵਾਸਤੇ ਇਹ ਮਿਲਣੀ ਹੋ ਰਹੀ ਸੀ। ਅੱਜ ਚੀਨੀਆਂ ਦੇ ਖਿਆਲ.... ਬਦਲ ਗਏ ਹਨ ਪਰ ਮੈਨੂੰ ਆਪਣੀ ਤਕਰੀਰ ਦੀ ਅਬਾਰਤ ਵਿਚ ਲਗਾਂ ਮਾਤਰਾਂ ਦੀ ਤਬਦੀਲੀ ਦੀ ਗੁੰਜਾਇਸ਼ ਵੀ ਨਜ਼ਰ ਨਹੀਂ ਆਉਂਦੀ, ਤਕਰੀਰ ਇਨ-ਬਿਨ ਦਰਜ ਕਰ ਰਿਹਾ ਹਾਂ:

## ਤਕਰੀਰ

"ਮੇਰੀ ਤਬੀਅਤ ਅਮਨ ਸ਼ਾਂਤੀ ਨੂੰ ਪਸੰਦ ਕਰਦੀ ਹੈ। ਮੇਰਾ ਵਿਸ਼ਵਾਸ ਹੈ ਕਿ ਅਸਲ ਸ਼ਾਂਤੀ ਦੇਣ ਵਾਲੀ ਚੀਜ਼ ਬੇਫ਼ਿਕਰੀ ਹੈ, ਲੜਾਈ ਝਗੜੇ ਨਾਲ ਚਿੰਤਾ ਨਹੀਂ ਹਟਦੀ ਇਸ ਲਈ ਮਨ ਨੂੰ ਸ਼ਾਂਤੀ ਨਹੀਂ ਮਿਲਦੀ ਜੇ ਮਨ ਸ਼ਾਂਤ ਨਾ ਹੋਵੇ ਤਾਂ ਬਾਹਰਲੀ ਸ਼ਾਂਤੀ ਦੇ ਕੋਈ ਅਰਥ ਨਹੀ। ਮਜ਼ਹਬ ਦੇ ਲਿਹਾਜ਼ ਨਾਲ ਮੈਂ ਸਿੱਖ ਹਾਂ। ਸਿੱਖ ਹਿੰਦੁਸਤਾਨ ਦੀ ਇਕ ਨਿਕੀ ਜਿਹੀ ਜਮਾਤ ਹੈ, ਪਰ ਇਸ ਨੂੰ ਇਕ ਲੜਾਕੀ ਕੌਮ ਸਮਝਿਆ ਜਾਂਦਾ ਹੈ। ਮੈਂ ਇਕ ਲੜਾਕੀ ਕੌਮ ਦਾ ਬੰਦਾ ਅਮਨ ਕਿਉਂ ਪਸੰਦ ਕਰਦਾ ਹਾਂ। ਮੈਂ ਇਹ ਦਰਸਾਉਣਾ ਚਾਹੁੰਦਾ ਹਾਂ ਕਿ ਸ਼ਾਂਤੀ ਕੋਈ ਕਮਜ਼ੋਰ ਦਾ ਹਥਿਆਰ ਨਹੀਂ, ਬਹਾਦਰ ਬੰਦੇ ਹੀ ਸ਼ਾਂਤੀ ਲਿਆ ਸਕਦੇ ਹਨ। ਸ਼ਾਂਤੀ ਅਮਨ ਜਾਂ ਅਹਿੰਸਾ, ਕਮਜ਼ੋਰੀ ਦਾ ਦੂਜਾ ਨਾਮ ਨਹੀਂ ਜਿਹਾ ਕਿ ਲੋਕਾਂ ਵਿਚ ਭੁਲੇਖਾ ਹੈ। ਮੇਰੇ ਗੁਰੂ ਗੋਬਿੰਦ ਸਿੰਘ ਬੜੇ ਬਹਾਦਰ ਜਰਨੈਲ ਸਨ। ਉਨ੍ਹਾਂ ਦਾ ਕਥਨ ਹੈ:

"ਚੂੰ ਕਾਰ ਅਜ ਹਮਾ ਹੀਲਤੇ ਦਰ ਗੁਜ਼ਸ਼ਤ,
ਹਲਾਲ ਅਸਤ ਬੁਰਦਨ ਬਾ ਸ਼ਮਸ਼ੀਰ ਦਸਤ।"

ਇਸ ਦਾ ਮਤਲਬ ਇਹ ਹੈ ਕਿ ਜਦ ਹੋਰ ਸਾਰੇ ਵਸੀਲੇ ਖ਼ਤਮ ਹੋ ਜਾਣ ਤਾਂ ਤਲਵਾਰ ਨੂੰ ਹੱਥ ਪਾਣਾ ਜਾਇਜ਼ ਹੈ ਵੈਸੇ ਨਹੀਂ। ਇਸ ਦਾ ਮਤਲਬ ਸਾਫ਼ ਹੈ ਕਿ ਲੜਾਈ ਇਕ ਅਖ਼ੀਰਲਾ ਹਥਿਆਰ ਹੈ। ਪਹਿਲਾ ਜਤਨ ਸੁਲਾਹ ਸਫ਼ਾਈ, ਗੱਲ-ਬਾਤ ਨਾਲ ਕੰਮ ਚਲਾਣਾ ਚਾਹੀਦਾ ਹੈ। ਪ੍ਰਸਪਰ ਬਾਤ-ਚੀਤ ਵਿਚ ਕੁਝ ਆਪ ਬਾ-ਦਲੀਲ ਹੋਵੇ, ਕੁਝ ਦੂਜਿਆਂ ਨੂੰ ਪ੍ਰੇਰਨਾ ਕਰੋ ਤੇ ਇਸ ਤਰ੍ਹਾਂ ਸਾਰੇ ਮੁਆਮਲੇ ਨਜਿੱਠਣ ਦਾ ਯਤਨ ਕਰੋ। ਇਸ ਕਾਨਫਰੰਸ ਦੇ ਆਦਰਸ਼ ਨਾਲ ਸਹਿਮਤ ਹੋਣਾ ਮੈਂ ਧਰਮ ਸਮਝਦਾ ਹਾਂ। ਮੈਂ ਨੈਸ਼ਨ-ਲਿਸਟ ਹਾਂ, ਇਸ ਵਾਸਤੇ ਕਿ ਆਪਣੇ ਵਤਨ ਦੀ ਸੇਵਾ ਕਰਦਾ ਹਾਂ। ਮੈਂ ਸਿੱਖ ਹਾਂ ਇਸ ਵਾਸਤੇ ਕਿ ਪ੍ਰਾਣੀ ਮਾਤ੍ਰ ਦੀ ਸੇਵਾ ਇਹੋ ਹੈ ਕਿ ਪ੍ਰਾਣੀ ਨੂੰ ਜ਼ੋਰਾਵਰ ਦੇ ਜਬਰ ਤੋਂ ਬਚਾਇਆ ਜਾਏ ਅਤੇ ਜ਼ੋਰਾਵਰ ਨੂੰ ਪ੍ਰੇਰਨਾ ਕੀਤੀ ਜਾਵੇ ਕਿ ਜ਼ੋਰਾਵਰੀ ਕੋਈ ਪੱਕਾ ਇਲਾਜ ਨਹੀਂ। ਅੱਜ ਇਕ ਜ਼ਬਰਦਸਤ ਹੈ ਤਾਂ ਕਲ੍ਹ ਦੂਸਰਾ ਹੋ ਸਕਦਾ ਹੈ, ਪਰਸੋਂ ਤੀਸਰਾ। ਇਸ ਤਰ੍ਹਾਂ ਸਿਲਸਿਲਾ ਖ਼ਤਮ ਨਹੀਂ ਹੁੰਦਾ। ਮਹਾਤਮਾ ਗਾਂਧੀ ਜੀ ਦਾ ਕਹਿਣਾ ਵੀ ਇਹੋ ਹੈ ਕਿ ਲਹੂ ਨਾਲ ਲਹੂ ਨਹੀਂ ਧੋਤਾ ਜਾ ਸਕਦਾ, ਲਹੂ ਹਮੇਸ਼ਾ ਪਾਣੀ ਨਾਲ ਧੋਤਾ ਜਾਂਦਾ ਹੈ। ਭਾਵ ਮਾਰੂ ਲੜਾਈ ਨੂੰ ਬੰਦ ਕਰਨ ਦਾ ਪੱਕਾ ਇਲਾਜ ਸ਼ਾਂਤੀ, ਅਮਨ ਦੀ ਪ੍ਰੇਰਨਾ ਦਾ ਪਾਣੀ ਹੈ। ਮੇਰੇ ਧਰਮ ਦੇ ਮੁਤਾਬਕ, ਈਸ਼ਵਰ ਦੀ ਭਾਲ ਵੀ ਬਾਹਰ ਜੰਗਲਾਂ ਪਹਾੜਾਂ ਵਿਚ ਕਰਨੀ ਫ਼ਜ਼ੂਲ ਹੈ। ਖ਼ਾਲੀ ਜ਼ੋਹਦ ਤੇ ਨਾਮ ਮੁਕਤੀ ਵਿਚ ਸਹਾਈ ਨਹੀਂ ਹੁੰਦੇ। ਈਸ਼ਵਰ ਜੋ ਕੁਝ ਵੀ ਹੈ, ਮਨੁੱਖ ਦੇ ਅੰਦਰ ਹੀ ਹੈ, ਭਾਵ ਮਨੁੱਖ ਦਾ ਸਰੀਰ ਹੀ ਈਸ਼ਵਰ ਦਾ ਘਰ ਜਾਂ ਨਿਵਾਸ ਅਸਥਾਨ ਹੈ। ਜਿਹੜੇ ਲੋਕ ਮਨੁੱਖ ਨੂੰ ਮਾਰਨ ਦੇ ਸਾਧਨ ਤੇ ਵਸੀਲੇ ਢੂੰਡਦੇ ਹਨ, ਈਸ਼ਵਰ ਉਨ੍ਹਾਂ ਤੇ ਕਦੇ ਖ਼ੁਸ਼ ਨਹੀਂ ਹੋਵੇਗਾ। ਰੱਬ ਨੂੰ ਕੋਈ ਮੰਨੇ ਜਾਂ ਨਾ ਮੰਨੇ ਪਰ ਐਸੀ ਇਕ ਗੁਪਤ ਸ਼ਕਤੀ ਜ਼ਰੂਰ ਹੈ ਜਿਹੜੀ ਸੰਸਾਰ ਦੇ ਸਾਰੇ ਨਿਜ਼ਾਮ ਨੂੰ ਚਲਾ ਰਹੀ ਹੈ। ਜਦ ਮੈਂ ਮਨੁੱਖ ਦਾ ਜ਼ਿਕਰ ਕਰਦਾ ਹਾਂ ਤਾਂ ਇਸ ਤੋਂ ਮੇਰਾ ਭਾਵ ਕੋਈ ਹਿੰਦੁਸਤਾਨੀ ਨਹੀਂ ਹੁੰਦਾ। ਕਿਸੇ ਮੁਲਕ ਦਾ ਮਨੁੱਖ ਹੋਵੇ, ਮਨੁੱਖ ਬਤੌਰ ਮਨੁੱਖ ਹੈ। ਕਿਸੇ ਵੀ ਮਜ਼ਬ ਦਾ ਮਨੁੱਖ ਹੋਵੇ, ਮਨੁੱਖ ਬਤੌਰ ਮਨੁੱਖ ਹੈ। ਕਿਸੇ ਵੀ ਜਾਤ ਦਾ ਮਨੁੱਖ ਹੋਵੇ ਮਨੁੱਖ ਬਤੌਰ ਮਨੁੱਖ ਦੇ ਮਨੁੱਖ ਹੈ। ਅਜ ਵਡੀਆਂ ਵੱਡੀਆਂ ਢਾਹੂ ਤਾਕਤਾਂ ਹਰ ਪਾਸੇ ਕੰਮ ਕਰ ਰਹੀਆਂ ਹਨ। ਵਿਗਿਆਨਕ ਲੋਕ ਅਜਿਹੇ ਅਜਿਹੇ ਬੰਬ ਬਨਾਣ ਦੀਆਂ ਤਜਵੀਜ਼ਾਂ ਪੇਸ਼ ਕਰ ਰਹੇ ਹਨ, ਜਿਹੜੇ ਇਕ ਧਮਾਕੇ ਨਾਲ ਵਧੀਕ ਤੋਂ ਵਧੀਕ ਦੁਨੀਆਂ ਨੂੰ ਤਬਾਹ ਕਰ ਸਕਣ। ਸਾਇੰਸ ਤੇ ਅਕਲ ਤਾਂ ਮਨੁੱਖ ਨੂੰ ਇਸ ਲਈ ਦਿੱਤੀ ਗਈ ਹੈ ਕਿ ਉਹ ਜੀਵਨ ਦੇ ਸਾਧਨ ਲੱਭੇ, ਜ਼ਿੰਦਗੀ ਨੂੰ ਖ਼ੁਸ਼ਹਾਲ ਤੇ ਲੰਮੀ ਬਣਾਏ, ਪਰ ਸੰਸਾਰ ਦੇ ਸਿਆਣਿਆਂ ਨੇ ਇਸ ਨੂੰ ਉਲਟਾ ਸਮਝਿਆ ਹੈ। ਹੁਣ ਉਹ ਆਪਣਾ ਸਾਰਾ ਜ਼ੋਰ ਇਸ ਗੱਲ ਤੇ ਲਾ ਰਹੇ ਹਨ ਕਿ ਵੱਧ ਤੋਂ ਵੱਧ ਲੋਕਾਂ ਨੂੰ ਕਿਸ ਤਰ੍ਹਾਂ ਤਬਾਹ ਕੀਤਾ ਜਾਵੇ। ਮਤਲਬ ਇਹ ਹੈ ਕਿ ਜ਼ਿੰਦਗੀ ਦੀ ਬਜਾਏ ਤਬਾਹੀ ਦੀਆਂ ਬਾਤਾਂ ਸੋਚੀਆਂ ਜਾ ਰਹੀਆਂ ਹਨ।

ਮੈਨੂੰ ਖ਼ੁਸ਼ੀ ਹੈ ਕਿ ਮੇਰਾ ਦੇਸ਼ ਪੰਡਤ ਜਵਾਹਰ ਲਾਲ ਦੀ ਅਗਵਾਈ ਵਿਚ ਮਹਾਤਮਾ ਗਾਂਧੀ ਦੇ ਅਸੂਲਾਂ ਪੁਰ ਚਲ ਕੇ ਸੰਸਾਰ ਨੂੰ ਅਮਨ ਦਾ ਸੰਦੇਸ਼ ਦੇ ਰਿਹਾ ਹੈ ਤੇ ਇਕ ਕੁਰੱਖਤ ਅਤੇ ਧੁੰਦਲੇ ਵਾਤਾਵਰਣ ਦੀ ਪਿਆਰ ਅਤੇ ਸ਼ਾਂਤੀ ਦਾ ਚਾਨਣ ਫੈਲਾਣ ਦਾ ਯਤਨ ਕਰ ਰਿਹਾ ਹੈ। ਨਾਲ ਹੀ ਇਸ ਗੱਲ ਦਾ ਸਬੂਤ ਦੇ ਰਿਹਾ ਹੈ ਕਿ ਸ਼ਾਂਤੀ ਫੈਲਾਣਾ ਤੇ ਅਮਨ ਦੀ ਗੱਲ ਕਰਨਾ ਕੋਈ ਕਮਜ਼ੋਰੀ ਦਾ ਕੰਮ ਨਹੀਂ ਹੈ ਸਗੋਂ ਇਸ ਦੇ ਉਲਟ ਇਹ ਬਹਾਦਰੀ ਦਾ ਕੰਮ ਹੈ। ਕੋਰੀਆ ਦੀ ਮਿਸਾਲ ਸਾਡੇ ਸਾਹਮਣੇ ਹੈ। ਹਿੰਦੁਸਤਾਨ ਨੇ ਇਕ ਅਮਨ ਪ੍ਰਸਤਾਵ ਪੇਸ਼ ਕਰਕੇ ਦੇਸ਼ਾਂ ਦੀ ਅਗਵਾਈ ਕੀਤੀ ਤੇ ਜਦ ਉਸ ਤੇ ਅਮਲ ਕਰਨ ਦਾ ਵਕਤ ਆਇਆ ਤਾਂ ਕੋਰੀਆ ਵਿਚ

ਅਮਨ ਦਾ ਮਿਸ਼ਨ ਲੈ ਕੇ ਹਿੰਦੁਸਤਾਨੀ ਫ਼ੌਜਾਂ ਦਾ ਬੇਹਤਰੀਨ ਜਰਨੈਲ ਜਨਰਲ ਥਮੱਈਆ ਆਪ ਗਿਆ। ਵੱਡੀ ਤੋਂ ਵੱਡੀ ਲੜਾਈ ਵਿਚ ਹਿੰਦੁਸਤਾਨੀ ਫ਼ੌਜ ਦੀ ਅਗਵਾਈ ਕਰਨ ਵਾਲਾ, ਭਾਵ ਫ਼ੌਜਾਂ ਨੂੰ ਬੜੀਆਂ ਮਾਰੂ ਲੜਾਈਆਂ ਵਿਚ ਲੜਾਨ ਵਾਲਾ ਜਰਨੈਲ ਲੋੜ ਪੈਣ ਤੇ ਅਮਨ ਦਾ ਮਿਸ਼ਨ ਲੈ ਕੇ ਆਪ ਕੋਰੀਆ ਵਿਚ ਜਾਂਦਾ ਹੈ। ਇਸ ਤੋਂ ਦੋਵੇਂ ਗੱਲਾਂ ਸਾਬਤ ਹੁੰਦੀਆਂ ਹਨ। ਇਕ ਇਹ ਕਿ ਹਿੰਦੁਸਤਾਨ ਅਮਨ ਚਾਹੁੰਦਾ ਹੈ, ਦੂਸਰੀ ਇਹ ਕਿ ਅਮਨ ਲਈ ਬਹਾਦਰੀ ਦੀ ਲੋੜ ਹੈ। ਦੁਨੀਆਂ ਨੂੰ ਇਹ ਗੱਲ ਭੁੱਲ ਜਾਣੀ ਚਾਹੀਦੀ ਹੈ ਕਿ ਕਮਜ਼ੋਰ ਬੰਦੇ ਹੀ ਅਮਨ ਦੀ ਦੁਹਾਈ ਦਿੰਦੇ ਹਨ। ਸਾਡੇ ਹਰਮਨ ਪਿਆਰੇ ਲੀਡਰ ਪੰਡਤ ਜਵਾਹਰ ਲਾਲ ਦੀ ਇਸ ਨੀਤੀ ਨੇ ਸੰਸਾਰ ਨੂੰ ਅਮਨ ਦੇਣ ਦੀ ਕੋਸ਼ਿਸ਼ ਕੀਤੀ ਹੈ ਅਤੇ ਹਿੰਦੁਸਤਾਨ ਨੂੰ ਦੂਜੇ ਦੇਸ਼ਾਂ ਦੀਆਂ ਨਜ਼ਰਾਂ ਵਿਚ ਨੇਕ-ਨਾਮਾ ਕੀਤਾ ਹੈ, ਅਤੇ ਆਜ਼ਾਦੀ ਦੇ ਥੋੜ੍ਹੇ ਜਿਹੇ ਸਮੇਂ ਵਿਚ ਹੀ ਦੇਸ਼ ਨੂੰ ਆਪਣੇ ਪੈਰਾਂ ਤੇ ਖੜਾ ਕਰ ਦਿੱਤਾ ਹੈ। ਹਰ ਇਕ ਦੇਸ਼ ਨੂੰ ਆਪਣੇ ਭਾਗਾਂ ਦਾ ਆਪ ਫੈਸਲਾ ਕਰਨ ਦਾ ਹੱਕ ਹੈ। ਇਹ ਗੱਲ ਹੈ ਵੀ ਠੀਕ ਕਿ ਆਪਣੀ ਬਾਬਤ ਦੇਸ਼ ਵਾਲੇ ਆਪ ਹੀ ਚੰਗਾ ਸੋਚ ਸਕਦੇ ਹਨ, ਦੂਜੇ ਦੀ ਬਜਾਏ। ਮੇਰੇ ਖ਼ਿਆਲ ਵਿਚ ਇਸ ਅਮਨ ਕਾਨਫਰੰਸ ਨੂੰ ਸਾਰੇ ਮੁਲਕਾਂ ਤੋਂ ਇਹ ਪ੍ਰਣ ਲੈਣਾ ਚਾਹੀਦਾ ਹੈ ਕਿ ਕੋਈ ਮੁਲਕ ਆਪਣੀ ਭਲਾਈ ਦਾ ਫੈਸਲਾ ਕਰਨ ਵੇਲੇ ਆਪਣੇ ਗਵਾਂਢੀ ਜਾਂ ਦੂਸਰੇ ਮੁਲਕਾਂ ਦਾ ਖਿਆਲ ਰੱਖੇ ਤੇ ਇਹ ਚੰਗੀ ਤਰ੍ਹਾਂ ਦੇਖੇ ਕਿ ਮੇਰੇ ਫੈਸਲੇ ਦਾ ਅਸਰ ਦੂਸਰੇ ਮੁਲਕ ਤੇ ਕੀ ਹੁੰਦਾ ਹੈ। ਅਸੀਂ ਇਕ ਦੂਜੇ ਨਾਲ ਇਸ ਤਰ੍ਹਾਂ ਮਿਲੇ ਹੋਏ ਹਾਂ ਕਿ ਸਾਡੇ ਫੈਸਲੇ ਜ਼ਰੂਰ ਇਕ ਦੂਜੇ ਤੇ ਅਸਰ-ਅੰਦਾਜ਼ ਹੁੰਦੇ ਹਨ। ਕੋਈ ਆਦਮੀ ਆਪਣੇ ਘਰ ਨੂੰ ਅੱਗ ਲਗਾ ਦੇਵੇ, ਜਿਸਦੇ ਫੈਲ ਜਾਣ ਨਾਲ ਸਾਰੇ ਮੁਹੱਲੇ ਦੇ ਜਲ ਜਾਣ ਦਾ ਖ਼ਤਰਾ ਹੋਵੇ ਤਾਂ ਮਹੱਲੇ ਵਾਲੇ ਉਸ ਨੂੰ ਮੁਆਫ਼ ਨਹੀਂ ਕਰਨਗੇ। ਉਹ ਬੇਸ਼ਕ ਆਖਦਾ ਫਿਰੇ ਕਿ ਮੈਂ ਆਪਣੇ ਘਰ ਨੂੰ ਅੱਗ ਲਗਾਈ ਹੈ। ਆਪਣੇ ਘਰ ਦੀ ਗੰਦੀ ਨਾਲੀ ਦਾ ਮੂੰਹ ਦੂਜੇ ਘਰ ਦੇ ਵਿਹੜੇ ਵੱਲ ਕਰ ਦੇਣ ਪਿਛੋਂ ਜੇ ਕੋਈ ਆਪਣੇ ਘਰ ਵਿਚ ਗੰਦਗੀ ਘੋਲਦਾ ਹੈ ਜੋ ਵਗ ਕੇ ਨਾਲੀ ਰਾਹੀਂ ਦੂਜੇ ਦੇ ਘਰ ਵਿਚ ਚਲੀ ਜਾਂਦੀ ਹੈ ਤਾਂ ਦੂਜੇ ਘਰ ਵਾਲੇ ਦੀ ਸ਼ਿਕਾਇਤ ਵਾਜਬ ਸਮਝੀ ਜਾਵੇਗੀ। ਗੰਦਗੀ ਘੋਲਣ ਵਾਲੇ ਦੀ ਇਸ ਗੱਲ ਨੂੰ ਕੋਈ ਨਹੀਂ ਮੰਨੇਗਾ ਕਿ ਮੈਂ ਤਾਂ ਆਪਣੇ ਘਰ ਵਿਚ ਗੰਦ ਘੋਲਿਆ ਹੈ। ਇਸ ਤਰ੍ਹਾਂ ਕੋਈ ਆਦਮੀ ਆਪਣੇ ਘਰ ਵਿਚ ਮਾਈਕਰੋਫੂਨ ਲਗਾ ਕੇ ਲਾਊਡ ਸਪੀਕਰ ਦਾ ਮੂੰਹ ਗੁਆਂਢੀ ਦੇ ਘਰ ਵੱਲ ਕਰਕੇ ਉਸ ਨੂੰ ਗਾਲ੍ਹਾ ਦੇਣ ਲਗ ਜਾਵੇ ਜਾਂ ਇਤਨਾ ਸ਼ੋਰ ਮਚਾਏ ਕਿ ਗੁਆਂਢੀ ਦਾ ਜੀਵਨ ਹਰਾਮ ਕਰ ਦੇਵੇ, ਤਾਂ ਅਜਿਹਾ ਕਰਨ ਵਾਲੇ ਦੀ ਇਸ ਦਲੀਲ ਨੂੰ ਕੌਣ ਸੁਣੇਗਾ ਕਿ ਭਾਈ ਮੈਂ ਤਾਂ ਆਪਣੇ ਘਰ ਵਿਚ ਬੈਠਾ ਬੋਲ ਰਿਹਾ ਹਾਂ, ਆਪਣੇ ਘਰ ਵਿਚ ਮਾਈਕਰੋਫੂਨ ਫਿਟ ਕੀਤਾ ਹੈ, ਤੈਨੂੰ ਕੀ? ਸੰਸਾਰ ਅੱਜ ਕੱਲ੍ਹ ਬਹੁਤ ਨੇੜੇ ਨੇੜੇ ਹੋ ਗਿਆ ਹੈ, ਆਣ ਜਾਣ ਦੀਆਂ ਸਹੂਲਤਾਂ, ਖ਼ਬਰਾਂ ਦੇ ਨਵਿਆਂ ਤਰੀਕਿਆਂ ਨੇ ਦੁਨੀਆਂ ਨੂੰ ਇਤਨਾ ਨੇੜੇ ਨੇੜੇ ਕਰ ਦਿੱਤਾ ਹੈ ਕਿ ਕਿਸੇ ਦੀ ਵੀ ਕੋਈ ਗੱਲ ਇਕ ਦੂਜੇ ਤੋਂ ਛੁਪੀ ਨਹੀਂ ਰਹਿ ਸਕਦੀ ਅਤੇ ਨਾ ਹੀ ਮੁਲਕ ਇਕ ਦੂਜੇ ਤੇ ਅਸਰ ਪਾਣ ਤੋਂ ਰੁਕ ਸਕਦੇ ਹਨ। ਇਸ ਲਈ ਇਕੋ ਇਕ ਇਲਾਜ ਇਹੋ ਹੈ ਕਿ ਕੌਮਾਂਤਰੀ ਤਨਾ-ਤਨੀ ਨੂੰ ਦੂਰ ਕੀਤਾ ਜਾਵੇ ਤੇ ਹਰ ਇਕ ਦੇਸ਼ ਨੂੰ ਅਜ਼ਾਦਾਨਾ ਤੌਰ ਤੇ ਆਪਣੇ ਭਾਗਾਂ ਦਾ ਮਾਲਕ ਬਣਨ ਦਿਤਾ ਜਾਵੇ ਅਤੇ ਜਿਸ ਤਰ੍ਹਾਂ ਮੈਂ ਕਿਹਾ ਹੈ ਹਰ ਇਕ ਦੇਸ਼ ਨੂੰ ਕੋਈ ਫੈਸਲਾ ਕਰਨ ਵੇਲੇ ਦੂਸਰੇ ਮੁਲਕਾਂ ਅਤੇ ਖ਼ਾਸ ਕਰਕੇ ਗੁਆਂਢੀ ਮੁਲਕਾਂ ਦਾ ਖ਼ਿਆਲ ਰਖਣਾ ਚਾਹੀਦਾ ਹੈ। ਇਹੋ ਇਕੋ ਇਕ ਤਰੀਕਾ ਹੈ ਜਿਸ ਨਾਲ ਕੌਮਾਂਤਰੀ ਤਨਾ-ਤਨੀ ਦੂਰ ਹੋ ਸਕਦੀ ਹੈ ਤੇ ਇਸ ਦਾ ਦੂਰ ਹੋਣਾ ਨਿਹਾਇਤ ਜ਼ਰੂਰੀ ਹੈ। ਇਸ ਕੰਮ ਵਾਸਤੇ ਜਿਹੜੇ ਲੋਕ ਕੋਸ਼ਿਸ਼ ਕਰਦੇ ਹਨ ਉਹ ਸਹਾਇਤਾ ਤੇ ਧੰਨਵਾਦ ਦੇ ਪਾਤਰ ਹਨ। ਮੈਂ ਬੜੀ ਖੁਸ਼ੀ ਨਾਲ ਇਸ ਨਿਸਚੇ ਨੂੰ ਦੁਹਰਾਂਦਾ ਹਾਂ ਕਿ ਹਿੰਦੁਸਤਾਨ ਜਵਾਹਰ ਲਾਲ ਦੀ ਅਗਵਾਈ ਵਿਚ ਇਹਨਾਂ ਹੀ ਲੀਹਾਂ ਉਤੇ ਚਲ ਰਿਹਾ ਹੈ।

ਮੈਂ ਆਪਣਾ ਫ਼ਰਜ਼ ਪੂਰਾ ਨਹੀਂ ਕਰਾਂਗਾ ਜੇ ਕਾਨਫਰੰਸ ਦੇ ਪ੍ਰਬੰਧਕਾਂ ਦਾ ਧੰਨਵਾਦ ਨਾ ਕਰਾਂ ਜਿਨ੍ਹਾਂ ਨੇ ਮੈਨੂੰ ਵਿਚਾਰ ਪ੍ਰਗਟ ਕਰਨ ਦਾ ਮੌਕਾ ਦਿੱਤਾ ਹੈ ਅਤੇ ਮੈਂ ਆਪਣੇ ਖ਼ਿਆਲਾਂ ਅਨੁਸਾਰ ਆਪਣੇ ਦੇਸ਼ ਦਾ ਦ੍ਰਿਸ਼ਟੀਕੋਣ ਸੰਸਾਰ ਭਰ ਦੇ ਪ੍ਰਤੀਨਿਧਾਂ ਸਾਹਮਣੇ ਰੱਖ ਸਕਿਆ ਹਾਂ।"

*ਸ. ਗੁਰਮੁਖ ਸਿੰਘ ਮੁਸਾਫਰ ਦੀ*
*ਸ੍ਵੈ-ਜੀਵਨੀ "ਧੂੜ ਧੂੜ ਪੈਂਡਾ" ਵਿਚੋਂ*

# ਵਾਰਤਾ ਸਃ ਹਿੰਮਤ ਸਿੰਘ ਪਰਿਵਾਰ ਦੀ

ਇਹ ਵਾਰਤਾ ਸਃ ਅਜੈਬ ਸਿੰਘ ਪਿੰਡ ਫੱਤੋਵਾਲ (ਕਪੂਰਥਲਾ) ਰਾਹੀਂ ਵਰਿਆਮ ਨੂੰ ਪੁੱਜੀ ਹੈ। ਉਨ੍ਹਾਂ ਦੇ ਦੱਸਣ ਅਨੁਸਾਰ ਅਜੈਬ ਸਿੰਘ ਜੀ ਦੇ ਦਾਦਾ ਜੀ ਦੇ ਦਾਦਾ ਸਃ ਹਿੰਮਤ ਸਿੰਘ ਸਨ। ਇਨ੍ਹਾਂ ਦਾ ਪਰਿਵਾਰ ਕਿਵੇਂ ਸਤਿਗੁਰੂ ਰਾਮ ਸਿੰਘ ਜੀ ਤੋਂ ਵਰੋਸਾਇਆ ਗਿਆ ਇਹ ਉਨ੍ਹਾਂ ਖੋਜ ਕਰ ਕਰਾ ਕੇ ਇਸ ਲੇਖ ਵਿਚ ਦਰਸਾਉਣ ਦਾ ਯਤਨ ਕੀਤਾ ਹੈ। ਮੌਜੂਦਾ ਸਮੇਂ ਤੱਕ ਪਰਿਵਾਰ ਦਾ ਵੇਰਵਾ ਇਸ ਵਿਚ ਅੰਕਿਤ ਹੈ। *-ਸੰਪਾਦਕ*

ਸਃ ਹਿੰਮਤ ਸਿੰਘ ਜੀ ਦੇ ਛੇ ਪੁੱਤਰ ਸਨ, ਜਿਹੜੇ ਕਿ ਖੇਤੀ ਦਾ ਕੰਮ ਕਰਦੇ ਸਨ, ਪਰ ਸਤਿਗੁਰੂ ਜੀ ਤੋਂ ਵਿਹੂਣੇ ਸਨ। ਮਾਸ ਖਾਣਾ, ਸ਼ਰਾਬਾਂ ਪੀਣੀਆਂ ਇਨ੍ਹਾਂ ਦਾ ਰੋਜ਼ ਦਾ ਕੰਮ ਸੀ। ਨਿਰਾ ਇਹ ਹੀ ਨਹੀਂ, ਚੋਰੀਆਂ ਕਰਨੀਆਂ, ਡਾਕੇ ਮਾਰਨੇ ਅਤੇ ਜਣੇ-ਖਣੇ ਨਾਲ ਲੜਾਈਆਂ ਵੀ ਕਰਦੇ ਸਨ। ਇਹ ਜਿਸਮਾਨੀ ਤੌਰ 'ਤੇ ਬੜੇ ਤਕੜੇ, ਉਚ-ਲੰਬੇ ਦਰੱਖਤਾਂ ਵਾਂਗ ਜਵਾਨ ਸਨ। ਚੌੜੀਆਂ ਛਾਤੀਆਂ, ਦਰੱਖਤਾਂ ਦੇ ਡਾਹਣਾਂ ਵਰਗੇ ਪੱਟ ਸਨ। ਚੰਗਾ ਕੰਮ ਇਨ੍ਹਾਂ ਦੇ ਹਿੱਸੇ ਨਹੀਂ ਸੀ ਆਇਆ ਕਿਉਂਕਿ ਇਨ੍ਹਾਂ ਦਾ ਖਾਣਾ ਰਾਖਸ਼ਾਂ ਵਾਲਾ ਸੀ। ਜੀਆਂ ਨੂੰ ਮਾਰਕੇ ਖਾਣਾ ਤੇ ਸ਼ਰਾਬ ਪੀਣੀ।

ਭਾਵੇਂ ਬਾਣੀ ਵਿਚ ਮਾਸ ਸ਼ਰਾਬ ਸੇਵਣ ਦੀ ਨਿਖੇਧੀ ਹੈ, ਪਰ ਇਨ੍ਹਾਂ ਦਾ ਵਿਹਾਰ ਰੋਜ਼ ਹੀ ਮਾਸ ਖਾਣਾ ਤੇ ਸ਼ਰਾਬ ਪੀਣੀ ਸੀ। ਸਤਿਗੁਰਾਂ ਨੇ ਸ਼ਰਾਬ ਦੀ ਸਖਤ ਮਨਾਹੀ ਕੀਤੀ ਹੈ।

ਇਹ ਬਿਲਕੁਲ ਅਭਾਗੇ ਆਦਮੀ ਸਨ। ਪਰ ਜਦੋਂ ਬੰਦੇ ਦਾ ਕਰਮ ਸਾਥ ਦੇਂਦਾ ਹੈ ਤਾਂ ਉਸ ਦਾ ਸਾਧੂਆਂ ਨਾਲ ਮਿਲਾਪ ਹੋ ਜਾਂਦਾ ਹੈ। ਸਤਿਗੁਰੂ ਨਾਲ ਮੇਲ ਹੋ ਜਾਂਦਾ ਹੈ—

"ਪੂਰਬ ਕਰਮ ਅੰਕੁਰ ਜਬ ਪ੍ਰਗਟੇ,
ਭੇਟਿਓ ਪੁਰਖ ਰਸਕ ਬੈਰਾਗੀ॥
ਮਿਟਿਓ ਅੰਧੇਰ ਮਿਲਤ ਹਰ ਨਾਨਕ,
ਜਨਮ ਜਨਮ ਕੀ ਸੋਈ ਜਾਗੀ।"

ਇਕ ਸਮੇਂ ਸਤਿਗੁਰੂ ਰਾਮ ਸਿੰਘ ਜੀ ਦੌਰਾ ਕਰਦੇ-ਕਰਦੇ ਪਿੰਡ ਘੁਕੇਵਾਲੀ (ਗੁਰ ਕਾ ਬਾਗ) ਵਿਖੇ ਪਹੁੰਚੇ, ਜਿਥੇ ਗੁਰੂ ਅਰਜਨ ਦੇਵ ਜੀ ਨੇ ਚਰਨ ਪਾ ਕੇ ਮੰਡੀ ਵਾਲੇ ਰਾਜੇ ਹਰੀ ਸੈਨ ਦੀ ਨਵਿਰਤੀ ਕੀਤੀ ਸੀ ਅਤੇ ਗੁਰੂ ਤੇਗ ਬਹਾਦਰ ਜੀ ਨੇ ਵੀ ਇਥੇ ਕਾਫੀ ਸਮਾਂ ਰਹਿ ਕੇ ਤਪ ਕੀਤਾ ਸੀ।

ਇਥੇ ਹੀ ਪਾਵਨ ਅਸਥਾਨ ਤੇ ਸਤਿਗੁਰੂ ਰਾਮ ਸਿੰਘ ਜੀ ਨੇ ਚਰਨ ਪਾਏ। ਦੂਰ-ਦੁਰਾਡੇ ਤੋਂ ਬਹੁਤ ਸਾਰੀਆਂ ਸੰਗਤਾਂ ਆਈਆਂ ਜਿਨ੍ਹਾਂ ਵਿਚ ਪਿੰਡ ਭੋਏਵਾਲੀ, ਸੈਂਸਰਾ ਕਲਾਂ, ਝੰਡੇਰ, ਜਗਦੇਵ ਕਲਾਂ, ਕਿਆਂਪੁਰ, ਮੱਧੀਪੁਰ ਅਤੇ ਤੇੜ ਕਲਾਂ ਆਦਿ ਸ਼ਾਮਿਲ ਹਨ। ਸਤਿਗੁਰੂ ਰਾਮ ਸਿੰਘ ਜੀ ਆਸਣ ਤੇ ਸੁਭਾਇਮਾਨ ਸਨ, ਚੌਰ ਹੋ ਰਿਹਾ ਸੀ। ਸੰਗਤਾਂ ਦਰਸ਼ਨ ਕਰਕੇ ਮੁਗਧ ਹੋ ਰਹੀਆਂ ਸਨ। ਚਾਰ-ਚੁਫੇਰੇ ਠੰਢ ਵਰਤੀ ਹੋਈ ਸੀ। ਰਸਭਿੰਨਾ ਕੀਰਤਨ ਹੋ ਰਿਹਾ ਸੀ। ਸੰਗਤਾਂ ਸਤਿਗੁਰਾਂ ਦੇ ਦਰਸ਼ਨ ਕਰਕੇ ਆਪਣੇ-ਆਪ ਨੂੰ ਭਾਗਾਂ ਵਾਲੇ ਸਮਝ ਰਹੀਆਂ ਸਨ।

ਇਨ੍ਹੇ ਚਿਰ ਨੂੰ ਸਃ ਹਿੰਮਤ ਸਿੰਘ ਦੇ ਛੇ ਪੁੱਤਰ ਸਃ ਖੁਸ਼ਹਾਲ ਸਿੰਘ, ਸੰਤਾ ਸਿੰਘ, ਪਰਤਾਪ ਸਿੰਘ, ਬੂਟਾ ਸਿੰਘ, ਦੇਵਾ ਸਿੰਘ ਅਤੇ ਜਵਾਲਾ ਸਿੰਘ ਸਤਿਗੁਰੂ ਜੀ ਦੇ ਦਰਬਾਰ ਵਿਚ ਪਹੁੰਚ ਗਏ। ਇਨ੍ਹਾਂ ਸਭ ਨੇ ਮਨ ਵਿਚ ਇਹ ਧਾਰੀ ਹੋਈ ਸੀ ਕਿ ਕੂਕਿਆਂ ਦੇ ਗੁਰੂ ਨਾਲ ਨਿਬੜਾਂਗੇ ਤੇ ਲੜਾਈ ਕਰਾਂਗੇ... ਜਿਹਦੇ ਨਾਲ ਮੇਲੇ 'ਚ ਬੇਰਸੀ ਹੋਵੇਗੀ। ਇਸ ਕਰਕੇ ਹੀ ਇਹ ਸਾਰੇ ਜਣੇ ਸ਼ਰਾਬਾਂ ਪੀ ਕੇ ਤੇ ਡਾਂਗਾਂ ਸੋਟੇ ਲੈ ਕੇ ਖੜ੍ਹੇ ਸਨ। ਐਸਾ ਸਤਿਗੁਰਾਂ ਦਾ ਕਰਨਾ ਹੋਇਆ। ਜਿਉਂ ਹੀ ਮੇਲੇ ਵਿਚ ਵੜੇ ਸਤਿਗੁਰੂ ਰਾਮ ਸਿੰਘ ਜੀ ਦੇ ਦਰਸ਼ਨ ਹੋਏ, ਸਭ ਦੇ ਮਨ ਵਿਚ ਪ੍ਰਵਿਰਤੀ ਆ ਗਈ। ਜਿਸ ਵੇਲੇ ਸਤਿਗੁਰੂ ਜੀ ਨੇ ਬਾਂਹ ਉੱਚੀ ਕਰਕੇ ਇਨ੍ਹਾਂ ਸਾਰਿਆਂ ਦੇ ਨਾਂਅ ਲੈ ਕੇ ਆਵਾਜ਼ ਦਿੱਤੀ- "ਭਾਈ ਸਾਧ-ਸੰਗਤ ਵਿਚ ਆ ਕੇ ਇਸ ਤਰ੍ਹਾਂ ਨਹੀਂ ਖਲੋਈਦਾ!" ਬਸ ਆਵਾਜ਼ ਸੁਣਨ ਦੀ ਦੇਰ ਸੀ, ਕਿਸੇ ਨੂੰ ਵੀ ਸੁਧ-ਬੁਧ ਨਾ ਰਹੀ। ਮਨ ਟਿਕਾਣੇ ਨਾ ਰਿਹਾ। ਇਨ੍ਹਾਂ ਦੀਆਂ ਡਾਂਗਾਂ ਕਿਸੇ ਪਾਸੇ, ਪੱਗਾਂ ਕਿਸੇ ਪਾਸੇ, ਆਪ ਕਿਸੇ ਪਾਸੇ ਜਾ ਪਏ। ਸਤਿਗੁਰੂ ਜੀ ਨੇ ਹੁਕਮ ਕਰਕੇ ਇਨ੍ਹਾਂ ਨੂੰ ਭਜਨ ਦਿਵਾ ਦਿੱਤਾ। ਸਭ ਦੇ ਮਨ ਸ਼ਾਂਤ ਹੋ ਗਏ। ਲੜਨ-ਝਗੜਨ ਦਾ ਜੋਸ਼ ਹੀ ਖਤਮ ਹੋ ਗਿਆ।

ਸਭ ਨੇ ਉਸੇ ਦਿਨ ਘਰ ਆ ਕੁੱਕੜਾਂ ਦੇ ਖੁੱਡੇ ਢਾਹ ਦਿੱਤੇ, ਰਿੱਝਾ ਹੋਇਆ ਮੀਟ ਤੇ ਸ਼ਰਾਬ ਬਾਹਰ ਸੁੱਟ ਦਿੱਤਾ। ਤੇ ਮਨ ਬਣਾ ਲਿਆ ਕਿ ਕਿਸੇ ਨਾਲ ਲੜਨਾ ਨਹੀਂ, ਹਰ ਇਕ ਨਾਲ ਪਿਆਰ ਨਾਲ ਰਹਿਣਾ ਹੈ। ਸਾਰੇ ਜਣੇ ਰਾਖਸ਼ਾਂ ਤੋਂ ਦੇਵਤੇ ਬਣ ਗਏ ਸਤਿਗੁਰਾਂ ਦੀ ਮਿਹਰ ਨਾਲ।

ਸਾਰੇ ਜਣੇ ਹੀ ਭਜਨ-ਬੰਦਗੀ ਕਰਨ ਲੱਗ ਪਏ। ਸਾਧ-ਸੰਗਤ ਵਿਚ ਜਾਣ ਲੱਗ ਪਏ। ਹੋਰ ਸਾਧ-ਸੰਗਤ ਵੀ ਇਨ੍ਹਾਂ ਦੇ ਘਰੀਂ ਆਉਣ ਲੱਗ ਪਈ। ਦੀਵਾਨ ਲੱਗਣੇ ਸ਼ੁਰੂ ਹੋ ਗਏ। ਘਰ ਆਈਆਂ ਸੰਗਤਾਂ ਦੀ ਸ਼ਰਦਾਈਆਂ ਤੇ ਲੰਗਰ ਆਦਿ ਨਾਲ ਸੇਵਾ ਕਰਨ ਲੱਗ ਪਏ।

ਸਤਿਗੁਰੂ ਰਾਮ ਸਿੰਘ ਜੀ ਨੇ ਸਾਰਿਆਂ ਦੀ ਸੇਵਾ-ਭਾਵਨਾ ਤੋਂ ਖੁਸ਼ ਹੋ ਕੇ ਸਃ ਹਿੰਮਤ ਸਿੰਘ ਦੇ ਵੱਡੇ ਲੜਕੇ ਸੰਤ ਖੁਸ਼ਹਾਲ ਸਿੰਘ ਨੂੰ ਜ਼ਿਲ੍ਹਾ ਅੰਮ੍ਰਿਤਸਰ ਦਾ ਸੂਬਾ ਬਣਾ

ਦਿੱਤਾ। ਸੂਬਾ ਜੀ ਪੱਕੇ ਸੋਧੀ ਬਣ ਗਏ ਸਨ। ਉਨ੍ਹਾਂ ਨੇ ਆਪਣੇ ਨਾਲ ਹਮੇਸ਼ਾ ਇਕ ਪੱਕਾ ਲਾਂਗਰੀ ਰੱਖਿਆ ਤੇ ਸਾਰੀ ਜ਼ਿੰਦਗੀ ਸੋਧ ਵਿਚ ਹੀ ਪੂਰੀ ਕੀਤੀ।

ਸਤਿਗੁਰੂ ਰਾਮ ਸਿੰਘ ਜੀ ਤੋਂ ਬਾਅਦ ਸਤਿਗੁਰੂ ਹਰੀ ਸਿੰਘ ਜੀ ਅਤੇ ਸਤਿਗੁਰ ਪਰਤਾਪ ਸਿੰਘ ਜੀ ਦੇ ਵੇਲੇ ਸੂਬਾ ਖੁਸ਼ਹਾਲ ਸਿੰਘ ਜੀ ਦੇ ਸਪੁੱਤਰ ਸੰਤ ਗੰਡਾ ਸਿੰਘ ਤੇ ਸੰਤ ਚੰਦਾ ਸਿੰਘ ਨੇ ਆਪਣੇ ਪਿਉ ਦੀ ਪੰਪਰਾ ਨੂੰ ਕਾਇਮ ਰੱਖਿਆ। ਸਤਿਗੁਰੂ ਪ੍ਰਤਾਪ ਸਿੰਘ ਜੀ ਦੇ ਉਸ ਸਮੇਂ ਏਸ ਇਲਾਕੇ ਦੇ ਬਹੁਤ ਦੌਰੇ ਹੋਇਆ ਕਰਦੇ ਸਨ। ਉਨ੍ਹਾਂ ਦੇ ਨਾਲ ਬਹੁਤ ਸਾਰੀਆਂ ਸੰਗਤਾਂ ਹੋਇਆ ਕਰਦੀਆਂ ਸਨ ਤੇ ਭਾਰੀ ਗਿਣਤੀ ਵਿਚ ਊਠ ਅਤੇ ਘੋੜੇ ਵੀ ਹੁੰਦੇ ਸਨ ਜਿਨ੍ਹਾਂ ਨੂੰ ਵੇਖ ਕੇ ਇਲਾਕੇ ਦੇ ਲੋਕ ਬਹੁਤ ਖੁਸ਼ ਹੈਰਾਨ ਹੁੰਦੇ ਸਨ। ਸਤਿਗੁਰੂ ਜੀ ਜਿਥੇ ਵੀ ਜਾਂਦੇ ਲੋਕ ਇਕੱਠੇ ਹੋ ਜਾਂਦੇ। ਰਸਦ-ਪਾਣੀ ਤੇ ਹੋਰ ਚੀਜ਼ਾਂ ਦੀ ਕਿਸੇ ਵੀ ਕਿਸਮ ਦੀ ਤੋਟ ਨਹੀਂ ਸੀ ਆਉਂਦੀ। ਸਤਿਗੁਰੂ ਜੀ ਸਰ੍ਹੋਂ ਦਾ ਸਾਗ ਬਹੁਤ ਖੁਸ਼ ਹੋ ਕੇ ਛਕਿਆ ਕਰਦੇ ਸਨ, ਉਚੇਚੇ ਤੌਰ 'ਤੇ ਮੰਗਵਾ ਕੇ ਵੀ।

ਜਦੋਂ ਵੀ ਕਈ ਸਤਿਗੁਰੂ ਪ੍ਰਤਾਪ ਸਿੰਘ ਜੀ ਸੱਚੇ ਪਾਤਸ਼ਾਹ ਖਤਰਾਵਾਂ ਤੋਂ ਹੋ ਕੇ ਝੰਡੇਰਾਂ ਨੂੰ ਜਾਂਦੇ ਜਾਂ ਆਉਂਦੇ ਤਾਂ ਰਸਤੇ ਵਿਚ ਸੰਤ ਬਾਬਾ ਬਹਾਦਰ ਸਿੰਘ ਜੀ ਲੰਮੇ ਪੈ ਕੇ ਸਤਿਗੁਰਾਂ ਦੇ ਚਰਨਾਂ ਵਿਚ ਨਮਸਕਾਰ ਕਰਦੇ। ਸੰਤ ਬਹਾਦਰ ਸਿੰਘ ਜੀ ਨਿਰਮਲੇ ਸਾਧੂ ਸਨ ਅਤੇ ਦਸਮ ਗ੍ਰੰਥ ਦੇ ਬਹੁਤ ਵਧੀਆ ਪਾਠੀ ਸਨ। ਉਨ੍ਹਾਂ ਦੀ ਭਜਨ ਬੰਦਗੀ ਦੀ ਮੰਜ਼ਿਲ ਬਹੁਤ ਉੱਚੀ ਸੀ। ਇਲਾਕੇ ਵਿਚ ਬਾਬਾ ਜੀ ਦੀ ਬੜੀ ਮਾਨਤਾ ਸੀ।

ਬਾਬਾ ਸੋਹਣ ਸਿੰਘ ਭਕਨਾ ਦਾ ਜਨਮ ਵੀ ਪਿੰਡ ਖਤਰਾਏ ਖੁਰਦ ਵਿਚ ਨਾਨਕੇ-ਘਰ ਹੋਇਆ। ਉਨ੍ਹਾਂ ਮੁੱਢਲੀ ਵਿਦਿਆ ਵੀ ਖਤਰਾਵਾਂ ਤੋਂ ਹੀ ਪ੍ਰਾਪਤ ਕੀਤੀ। ਖਤਰਾਏ ਖੁਰਦ ਵਿਚ ਬਾਬਾ ਕੇਸਰ ਸਿੰਘ ਜੀ 'ਠਾਕੁਰ' ਮੁਹਾਵੇ ਵਾਲੇ ਆਮ ਆਇਆ-ਜਾਇਆ ਕਰਦੇ ਸਨ। ਬਾਬਾ ਕੇਸਰ ਸਿੰਘ ਦੇ ਦੋ ਲੜਕੇ ਸਨ-ਬੇਲਾ ਸਿੰਘ ਤੇ ਮੰਗਲ ਸਿੰਘ। ਬਾਬੇ ਦੇਵਾ ਸਿੰਘ ਦੀ ਲੜਕੀ ਮੰਗਲ ਸਿੰਘ ਨਾਲ ਵਿਆਹੀ ਹੋਈ ਸੀ। ਮੁਹਾਵੇ ਵਾਲੇ ਕੇਸਰ ਸਿੰਘ ਦੀ ਅਤੇ ਬਾਵਾ ਦੇਵਾ ਸਿੰਘ ਦੀ ਕੁੜਮਾਚਾਰੀ ਸੀ। ਵੈਸੇ ਵੀ ਸਿੱਖੀ ਕਰਕੇ ਕਾਫ਼ੀ ਆਉਣਾ ਜਾਣਾ ਸੀ।

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਮਹਾਰਾਜ ਦੀ ਮਹਾਨ ਬਖਸ਼ਿਸ਼ ਸਦਕਾ ਇਹ ਪਰਿਵਾਰ ਬਹੁਤ ਸੁਖੀ ਵਸ ਰਿਹਾ ਹੈ। ਜਿਹੜੀ ਕ੍ਰਿਪਾ ਨਾਲ ਸਤਿਗੁਰੂ ਰਾਮ ਸਿੰਘ ਜੀ ਨੇ ਸੰਤ ਖੁਸ਼ਹਾਲ ਸਿੰਘ ਜੀ ਨੂੰ ਸੂਬਾ ਥਾਪਿਆ ਸੀ, ਉਸ ਨੂੰ ਅਗਾਂਹ ਤੋਰਦਿਆਂ ਹੋਇਆਂ ਸਤਿਗੁਰੂ ਜਗਜੀਤ ਸਿੰਘ ਜੀ ਨੇ ਸੰਤ ਖੁਸ਼ਹਾਲ ਸਿੰਘ ਜੀ ਦੇ ਪੋਤਰੇ ਦੇ ਪੋਤਰੇ ਮੋਹਕਮ ਸਿੰਘ ਨੂੰ ਵੀ ਸ੍ਰੀ ਭੈਣੀ ਸਾਹਿਬ ਵਿਖੇ ੩.੭.੯੯ ਨੂੰ ਕੋਠੀ ਵਿਖੇ ਬੈਠਿਆਂ ਹੋਇਆ ਸੂਬਾ ਥਾਪਿਆ ਹੈ।

## ਸ੍ਰ. ਹਿੰਮਤ ਸਿੰਘ ਦੀ ਸੰਤਾਨ

| | |
|---|---|
| ੧. ਸੂਬਾ ਖੁਸ਼ਹਾਲ ਸਿੰਘ | |
| ੨. ਸ੍ਰ. ਸੰਤਾ ਸਿੰਘ | ,, |
| ੩. ਸੰਤ ਪ੍ਰਤਾਪ ਸਿੰਘ | ,, |
| ੪. ਸ੍ਰ. ਬੂਟਾ ਸਿੰਘ | ,, |
| ੫. ਸ੍ਰ. ਦੇਵਾ ਸਿੰਘ | ,, |
| ੬. ਸ੍ਰ. ਜਵਾਲਾ ਸਿੰਘ | ,, |

(੧) ਸੂਬਾ ਖੁਸ਼ਹਾਲ ਸਿੰਘ ਦੀ ਸੰਤਾਨ

੧. ਸੰਤ ਗੰਡਾ ਸਿੰਘ
੨. ਸੰਤ ਚੰਦਾ ਸਿੰਘ

| | |
|---|---|
| ੧. ਸੰਤ ਸਰੈਣ ਸਿੰਘ | ਸੰਤ ਗੰਡਾ ਸਿੰਘ ਦੀ ਸੰਤਾਨ |
| ੨. ਸੰਤ ਕਿਸ਼ਨ ਸਿੰਘ | ,, |
| ੩. ਸੰਤ ਆਸਾ ਸਿੰਘ | ,, |
| ੪. ਸੰਤ ਰਤਨ ਸਿੰਘ | ,, |
| ੫. ਸੰਤ ਚਰਨ ਸਿੰਘ | ,, |
| ੬. ਬੀਬੀ ਅੱਛਰ ਕੌਰ (ਪਤਨੀ ਸੰਤ ਸੁਰਜਨ ਸਿੰਘ ਸਰਹਾਲੀ) | ,, |
| ੧. ਸ੍ਰ. ਅਰਜਨ ਸਿੰਘ | ਸ੍ਰ. ਸਰੈਣ ਸਿੰਘ ਦੀ ਸੰਤਾਨ |
| ੨. ਸ੍ਰ. ਯੋਧਾ ਸਿੰਘ | ,, |
| ੩. ਸ੍ਰ. ਦਰਸ਼ਨ ਸਿੰਘ | ,, |
| ੪. ਸ੍ਰ. ਸ਼ਿੰਗਾਰਾ ਸਿੰਘ | ,, |
| ੧. ਇੰਦਰ ਸਿੰਘ | ਕਿਸ਼ਨ ਸਿੰਘ ਦੀ ਸੰਤਾਨ |
| ੧. ਸੰਤ ਜਗੀਰ ਸਿੰਘ | ਸੰਤ ਆਸਾ ਸਿੰਘ ਦੀ ਸੰਤਾਨ |
| ੨. ਸੰਤ ਵਿਰਸਾ ਸਿੰਘ | ,, |
| ੩. ਸੰਤ ਸੁਖਦੇਵ ਸਿੰਘ | ,, |
| ੧. ਸ੍ਰ. ਅਜੈਬ ਸਿੰਘ | ਸੰਤ ਰਤਨ ਸਿੰਘ ਦੀ ਸੰਤਾਨ |
| ੨. ਸ੍ਰ. ਗੁਰਅਜ ਸਿੰਘ | ,, |
| ੩. ਸ੍ਰ. ਹਰਜੀਤ ਸਿੰਘ | ,, |
| ੧. ਹਰਭਜਨ ਸਿੰਘ | ਸੰਤ ਚਰਨ ਸਿੰਘ ਦੀ ਸੰਤਾਨ |
| ੨. ਗੁਰਬਚਨ ਸਿੰਘ | ,, |
| ੩. ਅਮਰੀਕ ਸਿੰਘ | ,, |
| ੪. ਮਨਜੀਤ ਸਿੰਘ | ,, |
| ੧. ਸੰਤ ਸੂਰਤਾ ਸਿੰਘ ਪਨਿਹਾਰੀ (ਸਿਰਸਾ) | ਬੀਬੀ ਅਛੱਰ ਕੌਰ ਪਤਨੀ ਸੰਤ ਸੁਰਜਨ ਸਿੰਘ ਸਰਹਾਲੀ ਦੀ ਸੰਤਾਨ |
| ੨. ਸੰਤ ਮੂਰਤਾ ਸਿੰਘ | ,, |
| ੩. ਸੰਤ ਜੋਗਿੰਦਰ ਸਿੰਘ | ,, |
| ੪. ਸੰਤ ਮਹਿੰਦਰ ਸਿੰਘ ਪਨਿਹਾਰੀ | |

੧. ਧੰਨਾ ਸਿੰਘ ਚੰਦਾ ਸਿੰਘ ਖਤਰਾਏ ਦੀ ਸੰਤਾਨ
੨. ਗੁਰਬਚਨ ਕੌਰ (ਗੁਰੋ) ,,
(ਪਤਨੀ ਸੋਭਾ ਸਿੰਘ
ਬਿਜਲੀਵਾਲ, ਗੁਰਦਾਸਪੁਰ)
੩. ਬੀਬੀ ਆਸ ਕੌਰ ,,
(ਪਤਨੀ ਸੁਲੱਖਣ ਸਿੰਘ
ਮੌੜੇ, ਅੰਮ੍ਰਿਤਸਰ)

ਇਕ ਘਟਨਾ ਯਾਦ ਆ ਗਈ ਸੋਭਾ ਸਿੰਘ ਬਿਜਲੀਵਾਲ ਵਾਲੇ ਦੀ - ਸੰਨ ੧੯੪੭ ਵਿਚ ਸੋਭਾ ਸਿੰਘ ਅੰਮ੍ਰਿਤਸਰ ਮਾਲ ਮੰਡੀ ਘੋੜਾ ਲੈ ਕੇ ਆਇਆ ਤਾਂ ਉਥੇ ਮਹਾਰਾਜਾ ਪਟਿਆਲਾ ਯਾਦਵਿੰਦਰ ਸਿੰਘ ਦੀ ਦੌਰਾ ਕਰਨ ਆਏ ਹੋਏ ਸਨ। ਉਹ ਸੋਭਾ ਸਿੰਘ ਦਾ ਘੋੜਾ ਵੇਖ ਕੇ ਬੜੇ ਪ੍ਰਸੰਨ ਹੋਏ। ਉਨ੍ਹਾਂ ਸੋਭਾ ਸਿੰਘ ਨੂੰ ਪੁਛਿਆ, "ਤੁਸਾਂ ਇਹ ਘੋੜਾ ਵੇਚਣਾ?' ਅੱਗੋਂ ਉਸ ਨੇ ਕਿਹਾ, "ਮੈਂ ਘਰ ਸਲਾਹ ਨਹੀਂ ਕੀਤੀ, ਪਿੰਡ ਜਾ ਕੇ ਪੁੱਛਕੇ ਦੱਸਾਂਗਾ।' ਮਹਾਰਾਜੇ ਨੇ ਉਸ ਦਾ ਥਹੁ-ਪਤਾ ਪੁੱਛ ਲਿਆ। ਆਪਣੇ ਕਰਮਚਾਰੀ ਪਿੰਡ ਬਿਜਲੀਵਾਲ ਭੇਜਕੇ ਕਿਹਾ- "ਜਾਂ ਚਾਰ ਮੁਰੱਬੇ ਜ਼ਮਾਨ ਲਾ ਲਵੇ, ਜਾਂ ਚਾਲੀ ਹਜ਼ਾਰ ਰੁਪਿਆ ਲੈ ਲਵੇ ਅਤੇ ਘੋੜਾ ਦੇ ਦੇਵੇ।' ਸੋਭਾ ਸਿੰਘ ਨੇ ਅੱਗੋਂ ਉੱਤਰ ਦਿੱਤਾ-'ਮੈਂ ਘੋੜਾ ਸ਼ੌਕ ਲਈ ਰੱਖਿਆ ਹੋਇਆ ਹੈ... ਵੇਚਣ ਲਈ ਨਹੀਂ!' ਸੋਭਾ ਸਿੰਘ ਦੀ ਕੁਝ ਸਮੇਂ ਬਾਅਦ ਮੌਤ ਹੋ ਗਈ। ਘੋੜਾ ਉਦਾਸ ਹੋਣ ਲੱਗ ਪਿਆ। ਉਸ ਦੇ ਪਰਿਵਾਰ ਨੇ ਉਹ ਘੋੜਾ ਲਾਗਲੇ ਪਿੰਡ ਭਾਗੋਵਾਲੀ ਦੇ ਸੰਤ ਮੋਹਣ ਸਿੰਘ ਨੂੰ ਦੇ ਕੇ ਮੱਥਾ ਟੇਕ ਦਿੱਤਾ।

੧. ਸਵਰਨ ਸਿੰਘ ਸੰਤ ਧੰਨਾ ਸਿੰਘ ਖਤਰਾਏ ਖੁਰਦ ਦੀ ਸੰਤਾਨ
੨. ਹਰਬੰਸ ਸਿੰਘ ,,
੩.. ਮਨਸਾ ਸਿੰਘ ,,
੪. ਲੱਖਾ ਸਿੰਘ (ਹੈਡਮਾਸਟਰ) ,,
੫. ਬੀਬੀ ਰਜਨੀ ,,
(ਪਤਨੀ ਸ੍ਰ. ਅਜੀਤ ਸਿੰਘ
ਚਵਿੰਡਾ)
੬. ਬੀਬੀ ਬੀਰੋ ,,
੭. ਬੀਬੀ ਸਵਰਨੀ ,,

(੨) ਬਾਬਾ ਸੰਤਾ ਸਿੰਘ ਦੀ ਸੰਤਾਨ
੧. ਬਾਬਾ ਫਤਹਿ ਸਿੰਘ ਪੁੱਤਰ ਸੰਤਾ ਸਿੰਘ
੨. ਬਾਪੂ ਹਰਨਾਮ ਸਿੰਘ ਪੁੱਤਰ ਫਤਹਿ ਸਿੰਘ
੧. ਸੰਤ ਜੀਤ ਸਿੰਘ ਸ੍ਰ. ਹਰਨਾਮ ਸਿੰਘ ਦੀ ਸੰਤਾਨ
੨. ਸੰਤ ਮਨੀ ਸਿੰਘ ,,
੩. ਸੰਤ ਹਰਦਾਸ ਸਿੰਘ ,,

(੩) ਸੰਤ ਪ੍ਰਤਾਪ ਸਿੰਘ ਦੀ ਸੰਤਾਨ
੧. ਇਕ ਲੜਕੀ (ਜਿਹੜੀ ਕਿ ਪਿੰਡ ਵਰਿਆਂਹ ਵਿਆਹੀ ਹੋਈ ਸੀ)

(੪) ਸ੍ਰ. ਬੂਟਾ ਸਿੰਘ ਦੀ ਸੰਤਾਨ
੧. ਪਾਲਾ ਸਿੰਘ
੨. ਵੀਰ ਸਿੰਘ

(੫) ਸ੍ਰ. ਦੇਵਾ ਸਿੰਘ ਦੀ ਸੰਤਾਨ
੧. ਤਾਰਾ ਸਿੰਘ
੨. ਮੱਘਰ ਸਿੰਘ
੩. ਜਿਊਣ ਸਿੰਘ
੪. ਇਕ ਲੜਕੀ
(ਜਿਹੜੀ ਕਿ ਮੁਹਾਵੇ ਵਾਲੇ
ਸੰਤ ਬਾਬਾ ਕੇਸਰ ਸਿੰਘ
ਠਾਕੁਰ ਦੇ ਲੜਕੇ ਸੰਤ ਮੰਗਲ
ਸਿੰਘ ਨਾਲ ਵਿਆਹੀ
ਹੋਈ ਸੀ।)

ਮੰਗਲ ਸਿੰਘ ਦਾ ਇਕ ਭਰਾ ਸੀ ਬੇਲਾ ਸਿੰਘ

੧. ਕਿਰਪਾਲ ਸਿੰਘ ਸੰਤ ਮੰਗਲ ਸਿੰਘ ਦੀ ਸੰਤਾਨ
੨. ਸੋਹਣ ਸਿੰਘ ,,
੩. ਮੋਹਣ ਸਿੰਘ ,,

੧. ਬਾਬਾ ਛਿੰਦਾ ਸਿੰਘ ਸ੍ਰ. ਸੋਹਣ ਸਿੰਘ ਦੀ ਸੰਤਾਨ
੨. ਸਵਰਨ ਸਿੰਘ ,,

(੬) ਜਵਾਲਾ ਸਿੰਘ ਦੀ ਸੰਤਾਨ
੧. ਇਕ ਲੜਕੀ (ਜੋ ਕਿ ਬਲੇਅਰ ਵਿਆਹੀ ਹੋਈ ਸੀ)
ਅੱਗੋਂ ਲੜਕੀ ਦਾ ਪੁੱਤਰ ਤੇਜਾ ਸਿੰਘ ਬਲੇਰੀਆ

ਲਿਖਣ ਵਾਲੇ
—ਸ. ਅਜੈਬ ਸਿੰਘ ਫੱਤੋਵਾਲ
ਜ਼ਿਲ੍ਹਾ ਕਪੂਰਥਲਾ
—ਜਥੇਦਾਰ ਮੋਹਕਮ ਸਿੰਘ
ਖਤਰਾਏ ਖੁਰਦ, ਜ਼ਿਲ੍ਹਾ ਅੰਮ੍ਰਿਤਸਰ

# ਸੰਤ ਤੇਜਾ ਸਿੰਘ ਜੀ ਬਾਹੜਾ ਦੀ ਯਾਦ ਵਿਚ

"ਇਹ ਨੀਸਾਣੀ ਸਾਧ ਕੀ, ਜਿਸ ਭੇਟਤ ਤਰੀਐ॥
ਜਮ ਕੰਕਰੁ ਨੇੜਿ ਨ ਆਵਈ, ਫਿਰਿ ਬਹੁੜਿ ਨ ਮਰੀਐ॥"
(ਪੰਨਾ ਆਦਿ ਗ੍ਰੰਥ ੩੨੦)

ਸ੍ਰੀ ਸਤਿਗੁਰੂ ਜਗਜੀਤ ਸਿੰਘ ਜੀ ਦੀ ਆਪਾਰ ਬਖਸ਼ਿਸ਼ ਨਾਲ ਵਰੋਸਾਏ ਗਏ ਸੰਤ ਤੇਜਾ ਸਿੰਘ ਜੀ ਬਾਹੜਾ ਆਪਣੀ ਸੰਸਾਰ ਯਾਤਰਾ ਪੂਰੀ ਕਰਕੇ ੨੬ ਨਵੰਬਰ ਨੂੰ ਸ੍ਰੀ ਸਤਿਗੁਰੂ ਸੱਚੇ ਪਾਤਸ਼ਾਹ ਜੀ ਦੇ ਪਵਿੱਤਰ ਚਰਨਾਂ 'ਚ ਜਾ ਬਿਰਾਜੇ ਸੰਤ ਜੀ ਸਵੇਰੇ ਅੰਮ੍ਰਿਤ ਵੇਲੇ ਢਾਈ ਵਜੇ ਉਠੇ, ਇਸ਼ਨਾਨ ਕੀਤਾ ਆਪਣਾ ਨਿਤਨੇਮ ਨਾਮ ਸਿਮਰਨ, ਭਗਾਉਤੀਆਂ ਦੀ ਮਾਲਾ ਅਤੇ ਗੁਰਬਾਣੀ ਦਾ ਪਾਠ ਕਰਕੇ ਆਰਾਮ ਨਾਲ ਬੈਠ ਗਏ। ਘੜੀ ਉਪਰੋਂ ਟਾਇਮ ਵੇਖਿਆ, ਪਰਿਵਾਰ ਦੇ ਜੀਆਂ ਵੱਲ ਸਰਸਰੀ ਨਿਗਾਹ ਫੇਰੀ, ਪ੍ਰੰਤੂ ਪੂਰਨ ਸ਼ਰਧਾ ਤੇ ਧਿਆਨ ਨਾਲ ਸ੍ਰੀ ਸਤਿਗੁਰੂ ਪ੍ਰਤਾਪ ਸਿੰਘ ਜੀ ਦੀ ਪਵਿਤਰ ਤਸਵੀਰ ਵੱਲ ਧਿਆਨ ਧਰਿਆ ਅਤੇ ਆਪ ਜੀ ਦੇ ਪ੍ਰਾਣ ਪੰਖੇਰੂ ਹੋ ਗਏ। ਬਿਲਕੁਲ ਕੋਈ ਵੀ 'ਹਾਏ ਜਾਂ ਹੁਈ, ਦੁਖ-ਦਰਦ ਦੀ ਆਵਾਜ਼ ਨਹੀਂ ਕੱਢੀ। ਨਾ ਹੀ ਕੋਈ ਮੰਗ ਜਾਂ ਹਾਲ ਪਹਾਰਿਆ ਆਦਿ ਕੀਤਾ। ਆਰਾਮ ਨਾਲ ਜਮ ਕੰਕਰ ਆਦਿ ਤੋਂ ਰਹਿਤ ਆਪਣੇ ਨਿਜੀ ਘਰ ਜਾ ਬਿਰਾਜੇ। ਸ੍ਰੀ ਸਤਿਗੁਰੂ ਜੀ ਦਾ ਧਿਆਨ ਧਰਿਆ ਤੇ ਉਨ੍ਹਾਂ ਦੇ ਚਰਨਾਂ ਵਿਚ ਹੀ ਸਮਾ ਗਏ।

ਦਾਸ ਦੀ ਸ੍ਰੀ ਸਤਿਗੁਰੂ ਸਚੇ ਪਾਤਸ਼ਾਹ ਜੀ ਦੇ ਪਵਿਤਰ ਚਰਨਾਂ 'ਚ ਅਰਦਾਸ ਹੈ ਕਿ ਸੰਤ ਜੀ ਦੀ ਆਤਮਾ ਨੂੰ ਆਪਣੇ ਪਵਿੱਤਰ ਚਰਨਾਂ 'ਚ ਨਿਵਾਸ ਬਖਸ਼ਨ ਅਤੇ ਸਾਨੂੰ ਸਾਰੇ ਪਰਿਵਾਰ ਨੂੰ ਸ੍ਰੀ ਸਤਿਗੁਰੂ ਜੀ ਦਾ ਭਾਣਾ ਮੰਨਣ ਦੀ ਸਮਰੱਥਾ ਬਖਸ਼ਣ ਦੀ ਕ੍ਰਿਪਾ ਕਰਨ।

*—ਸੁਰਜੀਤ ਸਿੰਘ ਜੀਤ*
*ਲੰਡਨ*

## ਸ਼ਰਧਾਂਜਲੀ

ਅਕਾਲ ਪੁਰਖ ਦੀ ਕੁਦਰਤ ਵਿਧਾਨ ਅਨੁਸਾਰ ਜੀਵ ਕੀਤੇ ਕਰਮਾਂ ਦਾ ਫਲ ਜਨਮ ਆਯੂ ਭੋਗ ਅੰਤ ਸਮੇਂ ਸੰਸਾਰ ਤੋਂ ਚਲੇ ਜਾਂਦਾ ਹੈ। ਕੀਤੇ ਕਰਮਾਂ ਦੇ ਲੇਖੇ, ਗਿਣਤੀ ਨਾਲ ਨਹੀਂ ਛੁਟ ਸਕਦਾ, ਜਦ ਤੱਕ ਸਮੇਂ ਦਾ ਸਤਿਗੁਰੂ ਬਖਸ਼ਿਸ਼ ਕਰਕੇ ਇਸਨੂੰ ਨਾ ਛੁਡਾਏ।

ਸਤਿਗੁਰੂ ਸ੍ਰਿਸਟੀ ਦੇ ਆਦਿ ਤੋਂ ਅੰਤ ਕਰ ਜੀਵਾਂ ਤੇ ਬਖਸ਼ਸ਼ ਕਰਨ ਹੀ ਔਂਦਾ ਹੈ।

ਪਿਛਲੇ ਦਿਨੀਂ ਸਾਡੇ ਵਿਚੋਂ ਇਸ ਐਸੀ ਆਤਮਾ ਵਿਛੜ ਕੇ ਚਲੀ ਗਈ ਜਿਨ੍ਹਾਂ ਨੂੰ ਸਤਿਗੁਰਾਂ ਐਸੇ ਗੁਣ ਗੁਰਮੁਖਾਂ ਵਾਲੇ ਬਖਸ਼ੇ ਸਨ ਦਾਸ ਨੂੰ ਤਕਰੀਬਨ ੨੦ ਸਾਲ ਨੈਰੋਬੀ ਅਫਰੀਕਾ ਗੁਰੂ ਭਾਈ ਹੋ ਕੇ ਇਕ ਸ਼ਹਿਰ ਵਿਚ ਜੀਵਨ ਬਤੀਤ ਕਰਨ ਦਾ ਸਮਾਂ ਮਿਲਿਆ। ਆਪ ਦਾ ਨਗਰ ਨਾਮਧਾਰੀ ਸਿੱਖੀ ਦਾ ਗੜ੍ਹ ਹੈ ਸੀ। ਅਫਰੀਕਾ ਨੂੰ ਛੱਡ ਕੇ ਪਰਿਵਾਰ ਸਮੇਤ ਆਪ ਨੇ ਭਾਰਤ ਜਾ ਕੇ ਗੁਰੂ ਚਰਨਾਂ ਦੀ ਸੇਵਾ ਵਿਚ ਰਹਿਣ ਦਾ ਵਿਚਾਰ ਕੀਤਾ, ਮਗਰ ਸਤਿਗੁਰਾਂ ਉਹਨਾਂ ਪਾਸੋਂ ਇੰਗਲੈਂਡ ਸੰਗਤ ਸੇਵਾ ਲੈਣੀ ਸੀ। ਜੋ ਇਥੇ ਆ ਕੇ ਆਪ ਨੇ ਅੰਤ ਸਮੇਂ ਤੱਕ ਨਿਭਾਈ।

ਆਪ ਦੀ ਗੁਰ ਸਿਖੀ ਮਰਯਾਦਾ—ਅੰਮ੍ਰਿਤ ਵੇਲੇ ਦੋ ਵਜੇ ਦਾ ਇਸ਼ਨਾਨ, ਨਾਮ ਸਿਮਰਨ, ਨਿਤਨੇਮ ਗੁਰਬਾਣੀ ਪਾਠ, ਧਰਮ ਦੀ ਕਿਰਤ, ਗੁਰ ਸੰਗਤ ਦੀ ਨਿਸ਼ਕਾਮ ਸੇਵਾ ਅਤੇ ਸੁਭਾਉ ਵੀ ਖਿਮਾਂ ਧੀਰਜ ਵਾਲਾ ਸੀ। ਦਾਸ ਨਾਲ ਜਦੋਂ ਵੀ ਵਿਚਾਰ ਸਾਂਝੇ ਕੀਤੇ ਤਾਂ ਉਹਨਾਂ ਇਹੋ ਉੱਤਰ ਦਿੱਤਾ ਕਿ ਅਸਾਂ ਤੇ ਇਕੋ ਸਮੇਂ ਦੇ ਸਤਿਗੁਰਾਂ ਦਾ ਹੁਕਮ ਮੰਨਿਆ ਹੈ। ਆਪਣੇ ਪਰਿਵਾਰ ਦੇ ਵਿਵਹਾਰ ਸੰਸਾਰੀ ਲੱਜਾ ਨੂੰ ਤਿਆਗ ਕੇ ਗੁਰ ਮਰਯਾਦਾ ਹੁਕਮ ਵਿਚ ਕੀਤੇ। ਉਹਨਾਂ ਦੀ ਘਾਟ ਪਰਿਵਾਰ ਤੋਂ ਬਿਨਾਂ ਸੰਗਤ ਨੂੰ ਨਾ ਪੂਰੀ ਹੋਣ ਵਾਲੀ ਹੈ। ਮਗਰ ਸਤਿਗੁਰ ਦੀ ਖੁਸ਼ੀ ਅਕਾਲ ਦੇ ਕਾਲ ਨੂੰ ਸਤਿ ਕਰਕੇ ਮੰਨਣ ਵਿਚ ਹੈ।

ਸੋ ਸਤਿਗੁਰ ਚਰਨਾਂ ਵਿਚ ਅਰਦਾਸ ਹੈ ਕਿ ਪਾਤਸ਼ਾਹ ਸਾਨੂੰ ਵੀ ਐਸਾ ਜੀਵਨ ਬਖਸ਼। ਜਿਵੇਂ ਸ੍ਰੀ ਸਤਿਗੁਰੂ ਰਾਮ ਸਿੰਘ ਜੀ ਕਿਹਾ ਕਿ ਜੇਕਰ ਤੁਸੀਂ ਚੰਗੇ ਹੋਵੋਗੇ ਤਾਂ ਮੈਨੂੰ ਵੀ ਲੋਕ ਚੰਗਾ ਕਹਿਣਗੇ। ਸੋ ਐਸੇ ਗੁਰਮੁਖ ਸਤਿਗੁਰ ਦਾ ਨਾਮ ਉਚਾ ਕਰਦੇ। ਸਤਿਗੁਰ ਦੀ ਬਖਸ਼ੀ ਬੁਧੀ ਅਨੁਸਾਰ ਲਿਖਤ ਲਿਖੀ।

ਗੁਰੂ ਚਰਨਾਂ ਦਾ ਸਾਧ ਸੰਗਤ ਚਰਨਾਂ ਦਾ ਦਾਸ।
ਤੇਜਾ ਸਿੰਘ ਕਾਵੈਂਟਰੀ U.K.

# ਕਲੂਜਗ ਦੇ ਝਪੱਟੇ ਤੇ ਗੁਰੂ ਕ੍ਰਿਪਾ

ਇਸ ਘਟਨਾ ਨੂੰ ਵਾਪਰੇ ਕੋਈ ਤਿਨ ਸਾਲ ਹੋ ਚੁਕੇ ਹਨ। ਪਰ ਇਸ ਬਾਰੇ ਮੈਂ ਹੁਣ ਤੱਕ ਲਿਖਣ ਦਾ ਸਾਹਸ ਨਹੀਂ ਕਰ ਸਕਿਆ। ਇਸ ਬਾਰੇ ਸੋਚਦਿਆਂ ਹੀ ਮੈਨੂੰ ਤਾਂ ਜਿਵੇਂ ਪਸੀਨੇ ਛੁਟਣ ਲੱਗ ਜਾਂਦੇ ਹਨ। ਆਪਣੇ ਆਪ ਤੋਂ ਘਿਰਨਾ ਹੋਣ ਲੱਗਦੀ ਹੈ। ਜੇ ਇਹ ਘਟਨਾ ਵਾਪਰ ਜਾਂਦੀ ਤਾਂ ਮੈਂ ਇਕ ਚਲਦੀ ਫਿਰਦੀ ਲਾਸ਼ ਹੁੰਦਾ। ਮੈਂ ਇਕ ਅਜਿਹਾ ਬਦਕਿਸਮਤ ਮਨੁੱਖ ਹੁੰਦਾ ਜੋ ਬਿਨਾਂ ਅੱਗ ਲਗਿਆਂ ਪੂਰੇ ਦਾ ਪੂਰਾ ਝੁਲਸਿਆ ਫਿਰਦਾ ਹੋਵੇ। ਜਿਸ ਦਾ ਜੀਵਨ ਲਕਸ਼ ਸੜ ਕੇ ਸੁਆਹ ਹੋ ਗਿਆ ਹੋਵੇ। ਜਿਸ ਦਾ ਸ਼ੁਮਾਰ ਨਾ ਜੀਂਦਿਆਂ ਵਿਚ ਨਾ ਮੋਇਆਂ ਵਿਚ ਹੋਵੇ।

ਹੋਇਆ ਇਸ ਤਰ੍ਹਾਂ ਸਵੇਰੇ ਸਵੱਖਤੇ ਸਵੱਖਤੇ ਹਰ ਰੋਜ਼ ਵਾਂਗ ਮੈਂ ਨਹਾ ਧੋ ਕੇ ਘਰ ਦੀ ਤੀਸਰੀ ਮੰਜ਼ਿਲ ਤੇ ਬਾਬਾ ਜੀ ਦੇ ਸਰੂਪ ਦਾ ਪ੍ਰਕਾਸ਼ ਕੀਤਾ। ਵਾਕ ਲੈ ਕੇ ਅਗਰਬੱਤੀ ਜਲਾ ਕੇ ਕੰਬਲ 'ਚ ਲਿਪਟ ਕੇ ਵਾਹਿਗੁਰੂ ਦੇ ਸਿਮਰਨ 'ਚ ਲੀਨ ਹੋ ਗਿਆ। ਜਦੋਂ ਮੈਂ ਉਠ ਕੇ ਹੇਠਾਂ ਆਉਣ ਲੱਗਾ ਤਾਂ ਮੈਂ ਰੁਮਾਲੇ ਤੇ ਕਾਲਾ ਜਿਹਾ ਨਿਸ਼ਾਨ ਦੇਖ ਕੇ ਹੈਰਾਨ ਰਹਿ ਗਿਆ। ਕੰਬਲ ਨਾਲ ਅਗਰਬੱਤੀ ਨੇ ਡਿਗ ਕੇ ਰੁਮਾਲੇ ਨੂੰ ਅੱਗ ਲਾਈ ਲੱਗਦੀ ਸੀ। ਮੈਂ ਛੇਤੀ ਛੇਤੀ ਰੁਮਾਲੇ ਤੋਂ ਅੱਗ ਬੁਝਾ ਕੇ ਪ੍ਰਭੂ ਦੇ ਗੁਣ ਗਾਉਂਦਾ ਹੇਠਾਂ ਉਤਰਿਆ ਅਤੇ ਦਿਨ-ਦਿਹਾਰ ਦੇ ਕੰਮ 'ਚ ਰੁਝ ਗਿਆ।

ਗੁਟਕੇ ਤੋਂ ਸੁਖਮਨੀ ਸਾਹਿਬ ਦਾ ਪਾਠ ਕਰਕੇ ਜਦੋਂ ਭਰਪੂਰ ਜੀ ਬਾਬੇ ਜੀ ਦੇ ਕਮਰੇ 'ਚ ਗਏ ਤਾਂ ਉਹ ਵਿਛਾਈ ਤੇ ਅੱਗ ਧੁਖਦੀ ਦੇਖ ਕੇ ਬੜੇ ਹੈਰਾਨ ਅਤੇ ਪ੍ਰੇਸ਼ਾਨ ਹੋਏ। ਉਹਨਾਂ ਨੇ ਛੇਤੀ ਛੇਤੀ ਅੱਗ ਬੁਝਾਈ ਅਤੇ ਗਦੇਲਿਆਂ ਆਦਿ ਨੂੰ ਚੰਗੀ ਤਰ੍ਹਾਂ ਫੋਲ ਫਾਲ ਕੇ ਦੇਖਿਆ ਕਿ ਕਿਤੇ ਕੋਈ ਚਿੰਗਾਰੀ ਉਹਨਾਂ 'ਚ ਨਾ ਚਲੀ ਗਈ ਹੋਵੇ। ਆਪਣੀ ਆਦਤ ਅਨੁਸਾਰ ਪੂਰੀ ਤਰ੍ਹਾਂ ਤਸੱਲੀ ਕਰਕੇ ਉਹ ਵੀ ਵਾਕ ਲੈ ਕੇ ਜਦੋਂ ਹੇਠਾਂ ਉਤਰੇ ਤਾਂ ਮੇਰੀ ਲਾਪ੍ਰਵਾਹੀ ਲਈ ਚੰਗੀ ਲਾਹ-ਪਾਹ ਕੀਤੀ। ਮੈਂ ਕਹੀ ਜਾਵਾਂ ਮੈਂ ਤੇ ਪੂਰੀ ਤਰ੍ਹਾਂ ਚਿਣਗਾਂ ਬੁਝਾ ਕੇ ਆਇਆ ਸਾਂ, ਫੇਰ ਅੱਗ ਕਿਵੇਂ ਲੱਗ ਗਈ। ਜਿਵੇਂ ਕਹਿੰਦੇ ਨੇ 'ਰੱਬ ਦਏ ਤੇ ਬੰਦਾ ਸਹੇ' ਉਹਨਾਂ ਗੁੱਸੇ 'ਚ ਆਇਆਂ ਨੇ ਮੈਨੂੰ ਖੂਬ ਝਾੜਿਆ। ਮੈਂ ਖਸਿਆਨਾ ਜਿਹਾ ਹੋਇਆ ਆਪਣੀ ਲਾਪ੍ਰਵਾਹੀ ਤੇ ਪਸਚਾਤਾਪ ਕਰ ਰਿਹਾ ਸਾਂ। ਪਰ ਉਹ ਤਾਂ ਮੇਰੇ ਉੱਤੇ ਵਰ੍ਹੀ ਹੀ ਜਾ ਰਹੇ ਸਨ—"ਜੇ ਮੈਂ ਸਮੇਂ ਸਿਰ ਜਾ ਕੇ ਅੱਗ ਨਾ ਬੁਝਾਉਂਦੀ ਤਾਂ ਕਿਡਾ ਕਹਿਰ ਹੋ ਜਾਣਾ ਸੀ। ਬਾਬਾ ਜੀ ਦਾ ਸਰੂਪ ਤਾਂ ਝੁਲਸਣਾ ਹੀ ਸੀ ਸਾਰੇ ਘਰ ਨੂੰ ਅੱਗ ਲੱਗ ਸਕਦੀ ਸੀ। ਅਸੀਂ ਬਰਬਾਦ ਤਾਂ ਹੋਣਾ ਹੀ ਸੀ ਕਿਸੇ ਨੂੰ ਮੂੰਹ ਵਖਾਉਣ ਜੋਗੇ ਨਹੀਂ ਸੀ ਰਹਿਣਾ।"

ਉਹਨਾਂ ਦਾ ਗੁੱਸਾ ਠੰਡਾ ਨਾ ਹੁੰਦਾ ਵੇਖ ਕੇ ਮੈਂ ਇਕ ਅਗੱਮੀ ਖਿੱਚ ਕਾਰਨ ਫੇਰ ਬਾਬਾ ਜੀ ਦੇ ਕਮਰੇ ਜਾ ਵੜਿਆ ਇਹ ਦੇਖਣ ਲਈ ਕਿ ਆਖਰ ਇਹ ਹੋਇਆ ਕਿਵੇਂ? ਜਦੋਂ ਮੈਂ ਬਾਬਾ ਜੀ ਦਾ ਕਮਰਾ ਖੋਲਿਆ ਤਾਂ ਬਾਬਾ ਜੀ ਦੇ ਰੁਮਾਲੇ ਤੇ ਅੱਗ ਦੀਆਂ ਲਪਟਾਂ ਦੇਖ ਕੇ ਉਪਰਲਾ ਸਾਹ ਉਪਰ ਅਤੇ ਹੇਠਲਾ ਹੇਠਾਂ ਰਹਿ ਗਿਆ। ਮੈਂ ਛੇਤੀ ਨਾਲ ਬਾਬਾ ਜੀ ਦੇ ਸਰੂਪ ਤੋਂ ਜਲਦਾ ਰੁਮਾਲਾ ਖਿਚ ਕੇ ਲਾਹਿਆ ਅਤੇ ਨਾਲ ਹੀ ਰੌਲਾ ਪਾਇਆ। ਜਦੋਂ ਵੇਖਿਆ ਤਾਂ ਬਾਬਾ ਜੀ ਦਾ ਸਰੂਪ ਬਿਲਕੁਲ ਸਾਬਤ ਸਬੂਤਾ ਦੇਖ ਕੇ ਹੈਰਾਨ ਰਹਿ ਗਿਆ! ਅਤੇ ਹੁਣ ਤੱਕ ਸੋਚਦਾ ਹਾਂ ਜੇ ਇਕ ਸੈਕਿੰਟ ਦੀ ਵੀ ਦੇਰੀ ਹੋ ਜਾਂਦੀ ਤਾਂ ਪਤਾ ਨਹੀਂ ਕੀ ਭਾਣਾ ਵਰਤ ਜਾਣਾ ਸੀ? ਕਿਸ ਸ਼ਕਤੀ ਨੇ ਮੈਨੂੰ ਖਿਚ ਕੇ ਐਨ ਸਮੇਂ ਸਿਰ ਉਪਰ ਭੇਜਿਆ?

*—ਅਜੈਬ ਸਿੰਘ*
*ਅਸੀਸ ਦੀ ਮਾਲ,*
*ਕਪੂਰਥਲਾ ੧੪੪੬੦੧*

## ਪੰਜਾਬੀ ਸਾਹਿਤ ਐਕਡਮੀ ਲੁਧਿਆਣਾ ਵਲੋਂ ਸਨਮਾਨ

ਪੰਜਾਬੀ ਸਾਹਿਤ ਐਕਡਮੀ ਲੁਧਿਆਣਾ ਵਲੋਂ ੧੬ ਜਨਵਰੀ ੨੦੦੦ ਨੂੰ ਸ. ਕਰਤਾਰ ਸਿੰਘ ਧਾਲੀਵਾਲ ਐਵਾਰਡ ਦੇਣ ਵਾਸਤੇ ਇਕ ਪ੍ਰਭਾਵਸ਼ਾਲੀ ਸਮਾਰੋਹ ਪੰਜਾਬੀ ਭਵਨ ਲੁਧਿਆਣਾ ਵਿੱਚ ਕੀਤਾ ਗਿਆ। ਸਮਾਰੋਹ ਦੀ ਪਰਧਾਨਗੀ ਕੈਬਨਿਟ ਮੰਤਰੀ ਭਾਰਤ ਸਰਕਾਰ ਸ. ਸੁਖਦੇਵ ਸਿੰਘ ਢੀਂਡਸਾ ਨੇ ਕੀਤੀ। ਪਹਿਲੇ ਸੈਸ਼ਨ ਵਿੱਚ ਪੁਸਤਕ ਪ੍ਰਦਰਸ਼ਨੀ ਦਾ ਉਦਘਾਟਨ ਕੀਤਾ ਗਿਆ। ਸਾਹਿਤਕ ਗੋਸ਼ਟੀ ਵਿਚ ਸਨਮਾਨਤ ਸਾਹਿਤਕਾਰਾਂ ਬਾਰੇ ਖੋਜ ਪੱਤਰ ਪੜ੍ਹੇ ਗਏ। ਡਾ. ਜਸਵਿੰਦਰ ਸਿਘ ਤੇ ਡਾ. ਸਤੀਸ਼ ਵਰਮਾ ਨੇ ਫੈਲੋਸ਼ਿਪ ਪ੍ਰਾਪਤ ਕਰਨ ਵਾਲੇ ਵਿਦਵਾਨ ਡਾ. ਪ੍ਰਮਿੰਦਰ ਸਿੰਘ ਤੇ ਡਾ. ਵਣਜਾਰਾ ਬੇਦੀ ਬਾਰੇ ਪੇਪਰ ਪੜ੍ਹਿਆ।

ਸਾਲ ੧੯੯੮ ਲਈ ਸ. ਕਰਤਾਰ ਸਿੰਘ ਧਾਲੀਵਾਲ ਸਰਵ ਸ੍ਰੇਸ਼ਟ ਸਾਹਿਤਕਾਰ ਸਨਮਾਨ ਜਸਟਿਸ ਪ੍ਰੀਤਮ ਸਿੰਘ ਸਫੀਰ ਨੂੰ (ਮਰਨ ਉਪਰੰਤ) ਦਿੱਤਾ ਗਿਆ ਇਹਨਾਂ ਬਾਰੇ ਖੋਜ ਪੱਤਰ ਡਾ. ਕੁਲਬੀਰ ਸਿੰਘ ਕਾਂਗ ਨੇ ਪੜ੍ਹਿਆ। ਮੁਖ ਸਮਾਗਮ ਵਿਚ ਸਫੀਰ ਜੀ ਦੇ ਪੁੱਤਰ ਨੂੰ ਇਕ ਲੱਖ ਰੁਪਏ ਸਹਿਤ ਪੁਰਸਕਾਰ ਸਾਮਗਰੀ ਪ੍ਰਦਾਨ ਕੀਤੀ ਗਈ। ਛੇ ਸਾਹਿਤਕਾਰਾਂ ਨੂੰ ਧਾਲੀਵਾਲ ਸਾਹਿਤ ਪੁਰਸਕਾਰ ਦਿੱਤੇ ਗਏ। ਪੰਜ ਸਾਹਿਤਕਾਰਾਂ ਗਿਆਨੀ ਗੁਰਦਿਤ ਸਿੰਘ, ਕਰਨਲ ਨਰਿੰਦਰ ਪਾਲ ਸਿੰਘ, ਪ੍ਰੋ. ਹਰਿੰਦਰ ਸਿੰਘ ਮਹਿਬੂਬ ਸ. ਗੁਰਬਚਨ ਸਿੰਘ ਭੁੱਲਰ ਅਤੇ ਡਾ. ਟੀ.ਆਰ ਵਿਨੋਦ ਨੂੰ ਤਾਂ ਸਾਲ ੧੯੯੮ ਲਈ ਇਹ ਪੁਰਸਕਾਰ ਦਿੱਤੇ ਗਏ। ਛੇਵਾਂ ਪੁਰਸਕਾਰ ਸ੍ਰੀ ਅਜਾਇਬ ਕਮਲ ਦਾ ਸੀ ਜੋ ਸਾਲ ੧੯੯੫ ਵਾਸਤੇ ਐਲਾਨਿਆ ਗਿਆ ਸੀ, ਪਰ ਨੈਰੋਬੀ ਵਿੱਚੋਂ ਲੈਣ ਨਹੀਂ ਸੀ ਆ ਸਕੇ। ਡਾ. ਨਾਹਰ ਸਿੰਘ,ਡਾ: ਮਨਜੀਤ ਸਿੰਘ, ਪ੍ਰੋ. ਅਮਰਜੀਤ ਪਰਾਗ, ਡਾ. ਰਘੁਬੀਰ ਸਿੰਘ ਡਾ. ਸੁਰਜੀਤ ਸਿੰਘ ਭੱਟੀ ਹੋਰਾਂ ਇਹਨਾਂ ਬਾਰੇ ਖੋਜ ਪੱਤਰ ਪੜ੍ਹੇ। ਮੁਖ ਸਮਾਗਮ ਵਿਚ ਇਹ ਸਨਮਾਨ ਦਿੱਤੇ ਗਏ। ਜਸਟਿਸ ਪ੍ਰੀਤਮ ਸਿੰਘ ਸਫੀਰ ਦੇ ਇਕ ਲੱਖ ਤੋਂ ਇਲਾਵਾ ਬਾਕੀ ਸਭ ਨੂੰ ਇੱਕੀ ਇੱਕੀ ਹਜ਼ਾਰ ਰੁਪਏ ਭੇਟ ਕੀਤੇ ਗਏ। ਦੋਸ਼ਾਲਾ ਅਤੇ ਮੋਮੈਂਟ ਦਿੱਤਾ ਗਿਆ। ਹਰ ਇਕ ਸਾਹਿਤਕਾਰ ਬਾਰੇ ਸਾਈਟੇਸ਼ਨ ਪੜ੍ਹੀ ਗਈ। ਸਿਰੋਪਾ ਪ੍ਰਾਪਤ ਕਰਨ ਬਾਦ ਸਭ ਨੇ ਦੋ ਦੋ ਮਿੰਟ ਵਿਚ ਧੰਨਵਾਦੀ ਸ਼ਬਦ ਕਹੇ।

ਸ. ਅਮਰੀਕ ਸਿੰਘ ਪੂਨੀ ਪ੍ਰਧਾਨ ਸਾਹਿਤ ਅਕੈਡਮੀ ਨੇ ਜੀਓ ਆਇਆਂ ਸ਼ਬਦ ਕਹੇ। ਸ. ਕਰਤਾਰ ਸਿੰਘ ਧਾਲੀਵਾਲ ਦੇ ਸਪੁੱਤਰ ਸ. ਸੁਰਜੀਤ ਸਿੰਘ ਰਖੜਾ ਨੇ ਅਕੈਡਮੀ ਦਾ ਧੰਨਵਾਦ ਕੀਤਾ, ਜਿਸ ਰਾਹੀਂ ਉਹਨਾਂ ਦੇ ਪਰਿਵਾਰ ਵਲੋਂ ਭੇਜੀ ਮਾਇਆ ਦਾ ਸਫਲ ਪ੍ਰਯੋਗ ਹੁੰਦਾ ਹੈ। ਸਰਦਾਰ ਸੁਖਦੇਵ ਸਿੰਘ ਢੀਂਡਸਾ ਨੇ ਅਕੈਡਮੀ ਦੀਆਂ ਪ੍ਰਾਪਤੀਆਂ ਦੀ ਸ਼ਲਾਘਾ ਕਰਦਿਆਂ ਦਸ ਲੱਖ ਰੁਪਏ ਦੀ ਸਹਾਇਤਾ ਭੇਜਣ ਦਾ ਐਲਾਨ ਕੀਤਾ। ਪ੍ਰਸਿੱਧ ਕਹਾਣੀਕਾਰ ਸ. ਮਹਿੰਦਰ ਸਿੰਘ ਸਰਨਾ ਨੂੰ ੧੯੯੭ ਲਈ ਪੁਰਸਕਾਰਤ ਕੀਤਾ ਗਿਆ ਸੀ। ਬੀਮਾਰ ਹੋਣ ਕਾਰਨ ਉਹ ਆ ਨਹੀਂ ਸਨ ਸਕੇ। ਉਹਨਾਂ ਦਾ ਪੁਰਸਕਾਰ ਬੀਬੀ ਨਿਰੂਪਮਾ ਕੌਰ ਰਾਹੀਂ ਭੇਜਿਆ ਗਿਆ ਅਤੇ ਕਰਨਲ ਨਰਿੰਦਰ ਪਾਲ ਸਿੰਘ ਦਾ ਉਹਨਾਂ ਦੀ ਜੀਵਨ ਸਾਥਨ ਪ੍ਰਭਜੋਤ ਕੌਰ ਰਾਹੀਂ।

## ਵਿਰਦੀ, ਹਲਵਾਰਵੀ ਤੇ ਬੀਬੀ ਕੀਰਤੀ ਕੇਸਰ ਸਨਮਾਨਿਤ

ਜਲੰਧਰ, (ਪੱਤਰ-ਪ੍ਰੇਰਕ)-'ਪੱਤਰਕਾਰ, ਲੇਖਕ ਤੇ ਸਾਹਿਤਕਾਰ ਸਮਾਜ ਦੇ ਨਵ ਨਿਰਮਾਣ 'ਚ ਅਹਿਮ ਭੂਮਿਕਾ ਨਿਭਾਅ ਸਕਦੇ ਹਨ ਤੇ ਸਮਾਜ ਨੂੰ ਨਵੀਂ ਦਿਸ਼ਾ ਪ੍ਰਦਾਨ ਕਰ ਸਕਦੇ ਹਨ।' ਉਕਤ ਸ਼ਬਦ ਸ਼੍ਰੀਮਤੀ ਸਵਦੇਸ਼ ਚੋਪੜਾ, ਡਾਇਰੈਕਟਰ, ਹਿੰਦ ਸਮਾਚਾਰ ਪੱਤਰ ਸਮੂਹ ਨੇ ਸਥਾਨਕ ਗੁਰੂ ਨਾਨਕ ਦੇਵ ਜ਼ਿਲ੍ਹਾ ਲਾਇਬ੍ਰੇਰੀ ਵਿਖੇ ਆਯੋਜਿਤ 'ਕੇਵਲ ਵਿੱਗ ਐਵਾਰਡ' ਸਾਲ ੧੯੯੯ ਦੇ ਵੰਡ ਸਮਾਗਮ 'ਚ ਆਪਣੇ ਪ੍ਰਧਾਨਗੀ ਭਾਸ਼ਨ ਵਿੱਚ ਕਹੇ। ਸ਼੍ਰੀਮਤੀ ਚੋਪੜਾ ਨੇ ਹਫ਼ਤਾਵਾਰੀ 'ਜਨਤਾ ਸੰਸਾਰ' ਦੇ ਫਾਊਂਡਰ ਐਡੀਟਰ ਸਵਰਗੀ ਸ੍ਰੀ ਕੇਵਲ ਵਿੱਗ ਦੀ ੭ਵੀਂ ਬਰਸੀ 'ਤੇ ਸਵਰਗੀ ਸ੍ਰੀ ਵਿੱਗ ਨੂੰ ਸ਼ਰਧਾਂਜਲੀ ਭੇਂਟ ਕੀਤੀ ਤੇ ਸਵਰਗੀ ਸ੍ਰੀ ਵਿੱਗ ਵੱਲੋਂ ਪੱਤਰਕਾਰੀ ਵਿੱਚ ਪਾਏ ਆਪਣੇ ਯੋਗਦਾਨ ਦੀ ਪ੍ਰਸ਼ੰਸਾ ਕੀਤੀ।

ਸਮਾਗਮ ਦੇ ਮੁੱਖ ਮਹਿਮਾਨ ਸ੍ਰੀ ਚੰਦਰ ਸ਼ੇਖਰ ਆਈ.ਜੀ. ਪੰਜਾਬ ਪੁਲਿਸ ਨੇ ਕਿਹਾ ਕਿ ਹਰੇਕ ਦਾ ਸ਼ਲਾਘਾਯੋਗ ਸੇਵਾਵਾਂ ਕਰਕੇ ਸਨਮਾਨ ਹੋਣਾ ਚਾਹੀਦਾ ਹੈ। ਸ੍ਰੀ ਸ਼ੇਖਰ ਨੇ ਕਿਹਾ ਕਿ ਇਸ ਤਰ੍ਹਾਂ ਕਰਨ ਨਾਲ ਉਸ ਵਿਸ਼ੇਸ਼ ਵਿਅਕਤੀ ਦਾ ਹੌਸਲਾ ਬੁਲੰਦ ਹੁੰਦਾ ਹੈ ਤੇ ਸਮਾਜ ਦੇ ਹੋਰ ਵਰਗਾਂ ਨੂੰ ਪ੍ਰੇਰਨਾ ਮਿਲਦੀ ਹੈ। ਸ੍ਰੀ ਚੰਦਰ ਸ਼ੇਖਰ ਨੇ ਹਰ ਸਾਲ 'ਕੇਵਲ ਵਿੱਗ ਐਵਾਰਡ' ਦੇਣ ਦੇ ਸਿਲਸਿਲੇ ਦੀ ਪ੍ਰਸ਼ੰਸਾ ਕੀਤੀ। ਉਹਨਾਂ ਨੇ ਕਿਹਾ ਦੇਸ਼ ਵਿੱਚ ਦਰਪੇਸ਼ ਮਸਲਿਆਂ ਦੇ ਹੱਲ ਲਈ ਪੱਤਰਕਾਰਾਂ, ਸਾਹਿਤਕਾਰਾਂ ਤੇ ਲੇਖਕਾਂ ਨੂੰ ਵਿਸ਼ੇਸ਼ ਧਿਆਨ ਦੇਣਾ ਚਾਹੀਦਾ ਹੈ। ਇਸ ਨਾਲ ਗੰਭੀਰ ਸਮੱਸਿਆਵਾਂ ਦੇ ਹੱਲ ਵੀ ਲੱਭੇ ਜਾ ਸਕਦੇ ਹਨ।

ਸਮਾਗਮ ਦੇ ਵਿਸ਼ੇਸ਼ ਮਹਿਮਾਨ ਪੰਜਾਬ ਵਿਧਾਨ ਸਭਾ ਦੇ ਸਾਬਕਾ ਸਪੀਕਰ ਸ੍ਰ. ਸੁਰਜੀਤ ਸਿੰਘ ਮਿਨਹਾਸ ਨੇ ਕਿਹਾ ਕਿ ਪੱਤਰਕਾਰ, ਲੇਖਕ ਤੇ ਸ਼ਾਇਰ ਬਹੁਤ ਹੀ ਜਾਗਰੂਕ ਹੁੰਦੇ ਹਨ ਤੇ ਉਹ ਆਪਣੀ ਕਲਮ ਨਾਲ ਚੰਗੇ ਸਮਾਜ ਦੀ ਸਿਰਜਣਾ ਕਰ ਸਕਦੇ ਹਨ। ਸ੍ਰ. ਮਿਨਹਾਸ ਨੇ ਕਿਹਾ ਕਿ ਪ੍ਰਸਿੱਧ ਲੇਖਕਾਂ ਦੀਆਂ ਕਿਤਾਬਾਂ ਪੜ੍ਹ ਕੇ ਨਵੀਂ ਪੀੜ੍ਹੀ ਆਪਣਾ ਪਿਛੋਕੜ ਤੇ ਇਤਿਹਾਸ ਬਾਰੇ ਜਾਣਕਾਰੀ ਪ੍ਰਾਪਤ ਕਰ ਸਕਦੀ ਹੈ। ਉਹਨਾਂ ਨੇ ਸਵਰਗੀ ਸ੍ਰੀ ਕੇਵਲ ਵਿੱਗ ਨੂੰ ਸ਼ਰਧਾਂਜਲੀ ਭੇਂਟ ਕਰਦਿਆਂ ਉਹਨਾਂ ਨੂੰ ਇਕ ਸੂਝਬੂਝ ਵਾਲਾ ਅਖ਼ਬਾਰ ਨਵੀਸ ਤੇ ਬਹੁਪੱਖੀ ਸ਼ਖਸੀਅਤ ਦੇ ਮਾਲਿਕ ਦੱਸਿਆ।

ਕੇਵਲ ਵਿੱਗ ਫਾਊਂਡੇਸ਼ਨ ਵੱਲੋਂ ਸਾਲ ੧੯੯੯ ਲਈ 'ਕੇਵਲ ਵਿੱਗ ਐਵਾਰਡ'। ਸ੍ਰੀ ਹਰਭਜਨ ਸਿੰਘ ਹਲਵਾਰਵੀ ਨੂੰ ਸਰਵੋਤਮ ਪੱਤਰਕਾਰ, ਪ੍ਰੋ. ਜਸਵੰਤ ਸਿੰਘ ਵਿਰਦੀ ਨੂੰ ਸਰਵੋਤਮ ਲੇਖਕ ਅਤੇ ਡਾਕਟਰ (ਸ੍ਰੀਮਤੀ) ਕੀਰਤੀ ਕੇਸਰ ਨੂੰ ਸਰਵੋਤਮ ਸ਼ਾਇਰਾ ਵਜੋਂ ਕੇਵਲ ਵਿਗ ਐਵਾਰਡ, ਸਨਮਾਨ ਮੋਮੈਂਟੋ ਤੇ ਸ਼ਾਲਾ ਦੇ ਰੂਪ ਵਿਚ ਪ੍ਰਦਾਨ ਕੀਤੇ। ਕੇਵਲ ਵਿੱਗ ਫਾਊਂਡੇਸ਼ਨ ਦੇ ਕਨਵੀਨਰ ਸ੍ਰੀ ਜਤਿੰਦਰ ਮੋਹਨ ਵਿੱਗ ਨੇ ਪੁੱਜੇ ਸਭ ਸੱਜਣਾਂ ਦਾ ਸਵਾਗਤ ਕੀਤਾ ਤੇ ਮੰਚ ਸੰਚਾਲਨ ਸ੍ਰ. ਮਨਪ੍ਰੀਤ ਸਿੰਘ ਬੱਲ ਨੇ ਬਾਖੂਬੀ ਨਿਭਾਇਆ। ਇਸ ਸਮਾਗਮ 'ਚ ਸ਼ਹਿਰ ਦੇ ਪਤਵੰਤੇ ਭਾਰੀ ਗਿਣਤੀ ਵਿੱਚ ਹਾਜ਼ਿਰ ਸਨ, ਜਿਨ੍ਹਾਂ ਵਿੱਚ ਪ੍ਰਮੁੱਖ ਤੌਰ 'ਤੇ ਬੁੱਧੀਜੀਵੀ, ਰਾਜਸੀ ਆਗੂ ਤੇ ਲੇਖਕ ਸ਼ਾਮਿਲ ਸਨ। ☆

# ਪ੍ਰਤੀਕ੍ਰਿਆ

*ਸਤਿਗੁਰੂ ਜੀ ਦੀ ਕ੍ਰਿਪਾ ਨਾਲ ਆਪ ਤਾਂ ਰਾਜ਼ੀ ਖੁਸ਼ੀ ਹੀ ਹੋਵੋਗੇ। ਪਰ, ਮੈਂ ! ਰਾਜ਼ੀ ਤੇ ਹਾਂ, .....ਖੁਸ਼ ਨਹੀਂ। ਰਾਜ਼ੀ ਇਸ ਲਈ ਕਿ ਸਤਿਗੁਰੂ ਜੀ ਵਾਹਵਾ ਰੋਟੀ ਟੁੱਕ ਦਈ ਜਾ ਰਹੇ ਹਨ। ਬੜੀ ਕ੍ਰਿਪਾ ਹੈ ਉਨ੍ਹਾਂ ਦੀ, ਕਿਸੇ ਗੱਲ ਦੀ ਕਮੀ ਨਹੀਂ, ਉਸ ਦਾ ਲੱਖ ਲੱਖ ਸ਼ੁਕਰ।*

*ਪਰ ਇਕ ਨਹੀਂ, ਕਈ ਮਹੀਨੀਆਂ ਤੋਂ ਵਰਿਆਮ ਦੇ ਦਰਸ਼ਨ ਦੀਦਾਰੇ ਹੀ ਨਹੀਂ ਹੋ ਰਹੇ। ਸਤੰਬਰ-ਅਕਤੂਬਰ ਦੇ ਪਰਚੇ ਵੀ ਮੈਂ ਆਪ ਜੀ ਤੋਂ ਅੱਸੂ ਦੇ ਮੇਲੇ ਸਮੇਂ, ਦਸਤੀ ਪ੍ਰਾਪਤ ਕੀਤੇ ਸਨ। ਡਾਕ ਰਾਹੀਂ ਵਰਿਆਮ ਆਉਣਾ ਤਾਂ ਜਿਵੇਂ ਬੰਦ ਹੀ ਹੋ ਗਿਆ ਹੈ। ਸੋ ਖੁਸ਼ ਕਿਵੇਂ ਹੋ ਸਕਦਾ ਹਾਂ। ਢਿੱਡੋਂ ਭੁੱਖਾ ਤਾਂ ਨਹੀਂ, ਪਰ ਵਰਿਆਮ ਦੀ ਅਣਹੋਂਦ ਨੇ ਮੇਰਾ ਰੂਹਾਨੀ ਤੇ ਸਾਹਿਤਕ ਭੋਖੜਾ ਬਹੁਤ ਵਧਾ ਦਿਤਾ ਹੈ।*

*ਕ੍ਰਿਪਾ ਕਰਕੇ, ਹਰ ਮਹੀਨੇ, ਬਾਕਾਇਦਗੀ ਨਾਲ ਮੇਰੇ ਤਕ ਵਰਿਆਮ ਪੁਜਦਾ ਕਰਨ ਦੀ, ਉਚੇਚੀ ਖੇਚਲ ਜ਼ਰੂਰ ਪਰ ਜ਼ਰੂਰ ਕਰੋ। ਡਾਕਖਾਨੇ ਜਾ ਕੇ ਮੈਂ ਪਤਾ ਕਰ ਚੁੱਕਾ ਹਾਂ, ਉਨ੍ਹਾਂ ਦੇ ਕਹਿਣ ਮੁਤਾਬਕ ਵਰਿਆਮ ਜਲੰਧਰੋਂ ਆ ਹੀ ਨਹੀਂ ਰਿਹਾ। ਡਾਕ ਦਾ ਵਾਧੂ ਖ਼ਰਚ ਲਗ ਕੇ ਵੀ ਜੇ ਵਰਿਆਮ ਮੇਰੇ ਤੱਕ ਪਹੁੰਚ ਸਕਦਾ ਹੈ ਤਾਂ ਭੇਜ ਦਿਆ ਕਰੋ, ਮੈਨੂੰ ਵਾਧੂ ਖ਼ਰਚ ਕਰਕੇ ਵੀ ਵਰਿਆਮ ਪ੍ਰਾਪਤ ਕਰਨ ਨਾਲ ਫਾਇਦਾ ਹੀ ਹੈ, ਘਾਟਾ ਨਹੀਂ।*

*ਜੂਨ-ਜੁਲਾਈ ਪਰਚੇ ਵਿਚ ਸ੍ਰੀ ਮੋਹਨ ਭੰਡਾਰੀ ਹੁਰਾਂ ਦੀ ਨੇਕ ਸਲਾਹ ਮੰਨ ਕੇ ਤੁਸੀਂ ਬਹੁਤ ਹੀ ਚੰਗਾ ਕੀਤੈ। ਵਰਿਆਮ ਪਹਿਲਾਂ ਵੀ ਅੰਦਰੋਂ ਤਾਂ ਵਧੀਆ ਹੀ ਨਹੀਂ ਸਗੋਂ ਬਹੁਤ ਵਧੀਆ ਸੀ, ਪਰ ਹੁਣ ਤਾਂ ਇਹ ਅੰਦਰੋਂ ਬਾਹਰੋਂ ਇਕੋ ਜਿਹਾ ਹੋ ਗਿਆ ਹੈ। ਵਧੀਆ ਤੋਂ ਵਧੀਆ ਤੇ ਸੋਹਣੇ ਤੋਂ ਸੋਹਣਾ। ਵਰਿਆਮ ਦੇ ਪੜ੍ਹੇ ਲਿਖੇ ਤੇ ਰੱਜੇ-ਪੁਜੇ ਪਾਠਕੋ ! ਜਗਦੀਸ਼ ਵਰਿਆਮ ਹੁਰਾਂ ਨੂੰ, ਵਰਿਆਮ ਖ਼ਾਤਿਰ ਕਦੀ ਵੀ ਆਰਥਿਕ ਤੌਰ ਤੇ ਤੰਗੀ ਮਹਿਸੂਸ ਨਹੀਂ ਹੋਣ ਦੇਣੀ ਚਾਹੀਦੀ।*

*ਜਗਦੀਸ਼ ਵਰਿਆਮ ਵਰਗਾ ਸੁਘੜ ਤੇ ਸਿਆਣਾ ਵਕਤਾ ਤੇ ਲਿਖਾਰੀ ਸਾਨੂੰ ਰੱਬ ਸਬੱਬੀਂ ਮਿਲ ਗਿਆ ਹੈ। ਆਓ ਰਲ-ਮਲਕੇ ਇਸ ਦੀ ਸਦਾ ਚੜ੍ਹਦੀ ਕਲਾ ਲਈ ਸਤਿਗੁਰੂ ਸਚੇ ਪਾਤਸ਼ਾਹ ਦੇ ਚਰਨਾਂ ਵਿਚ ਦੁਆ ਕਰੀਏ ਅਰਦਾਸ ਕਰੀਏ। ਸਤਿ ਸ੍ਰੀ ਅਕਾਲ*

*—ਬਖਸ਼ੀਸ਼ ਪੰਜਾਬੀ*
*ਦਿੱਲੀ*

*(ਸਾਰਾ ਰਿਕਾਰਡ ਇਹ ਹੀ ਦਸਦਾ ਹੈ ਕਿ ਪਰਚਾ ਠੀਕ ਪਤੇ ਤੇ ਠੀਕ ਸਮੇਂ ਤੇ ਹਰ ਮਹੀਨੇ ਭੇਜਿਆ ਜਾ ਰਿਹੈ। ਜਦੋਂ ਪਰਚਾ ਨਾ ਪੁਜੇ, ਕਿਸੇ ਨੂੰ ਵੀ ਸੂਚਿਤ ਕਰੋ ਅਸੀਂ ਦੁਬਾਰਾ ਭੇਜ ਸਕਦੇ ਹਾਂ—ਸੰਪਾਦਕ)*

***

*ਸਮਾਚਾਰ ਇਸ ਪ੍ਰਕਾਰ ਹੈ ਕਿ ਆਪ ਜੀ ਵਲੋਂ ਭੇਜਿਆ ਗਿਆ ਜਨਵਰੀ ੨੦੦੦ ਦਾ ਵਰਿਆਮ ਦਾ ਅੰਕ ਪ੍ਰਾਪਤ ਹੋਇਆ। ਮਨ ਨੂੰ ਬੜੀ ਖੁਸ਼ੀ ਹੋਈ ਹੈ।*

*ਪਰ ਇਸਦੇ ਪੰਨੇ ਫਰੋਲਦਿਆਂ ਇਹ ਖੁਸ਼ੀ ਕੁਝ ਹੈਰਾਨੀ ਵਿਚ ਬਦਲ ਗਈ। ਇਸ ਦੇ ਪਹਿਲੇ ੮ ਪੰਨੇ ਛੱਡ ਕੇ ੨ ਪੰਨੇ ਕੋਰੇ ਹਨ। ਫਿਰ ੨ ਤੋਂ ੪ ਪੰਨੇ ਛਪੇ ਹਨ। ਫਿਰ ਦੋ ਪੰਨੇ ਕੋਰੇ ਹਨ। ਸ਼ਾਇਦ ਨਵੇਂ ਸਾਲ ਦੀ ਖੁਸ਼ੀ ਹੀ ਜਿਆਦਾ ਹੋ ਗਈ ਹੋਵੇਗੀ। ਬਿਦਰ ਵਾਂਗੂੰ ਖੁਸ਼ੀ ਵਿਚ ਭਗਵਾਨ ਜੀ ਦੀ ਸੇਵਾ ਅਲੂਣੇ ਸਾਗ ਨਾਲ ਹੀ ਕਰ ਦਿੱਤੀ। ਸ਼ਾਇਦ ਜ਼ਿਆਦਾ ਪਿਆਰ ਪ੍ਰਗਟ ਕਰ ਦਿਤਾ ਇਹ ਪਤਾ ਨਹੀਂ ਲਗਾ ਕਿ ਪੱਤਰ ਠੀਕ ਹੈ ਜਾਂ ਨਹੀਂ, ਪੋਸਟ ਹੋ ਗਿਆ ਹੋਵੇਗਾ। ਮੈਂ ਫਿਰ ਵੀ ਧੰਨਵਾਦੀ ਹਾਂ ਕਿ ਪੱਤਰ ਤਾਂ ਭੇਜਿਆ ਭਾਵੇਂ ਘੱਟ ਛਪਿਆ ਭੇਜਿਆ ਹੈ। ਅਸੀਂ ਤੁਹਾਡੇ ਖਿਆਲ ਵਿਚ ਤਾਂ ਹਾਂ। ਕਿਰਪਾ ਕਰਕੇ ਜਨਵਰੀ ੨੦੦੦ ਦਾ ਇਕ ਹੋਰ ਅੰਕ ਵੇਖ ਕੇ ਭੇਜ ਦੇਣਾ ਜੀ ਤਾਂ ਕਿ ਪਾਠਕ ਜਨ ਹੋਰ ਲਾਹਾ ਲੈ ਸਕਣ ਜੀ-ਉਤਰ ਜਲਦੀ ਦੇਣਾ ਜੀ। ਧੰਨਵਾਦੀ ਹੋਵਾਂਗਾ।*

*ਗਿ. ਹਰਜਿੰਦਰ ਸਿੰਘ ਫੱਕਰ,*
*ਗੁਰਮਤਿ ਸਾਹਿਤ ਲਾਇਬ੍ਰੇਰੀ,*
*ਮਹੱਲਾ ਪੰਡੋਰੀ, ਸੁਲਤਾਨਪੁਰ ਲੋਧੀ*
*ਕਪੂਰਥਲਾ, ਪੰਜਾਬ-੧੪੪੬੨੬*

***

*ਆਪ ਜੀ ਵਲੋਂ ਦੁਬਾਰਾ ਭੇਜਿਆ ਗਿਆ ਵਰਿਆਮ ਦਾ ਜਨਵਰੀ ਦਾ ਅੰਕ ਪ੍ਰਾਪਤ ਹੋਇਆ ਹੈ। ਬਹੁਤ ਬਹੁਤ ਧੰਨਵਾਦ ਹੈ। ਬੁੱਕ ਬਾਈਂਡਰ ਨੂੰ ਥੋਹੜਾ ਜਿਹਾ ਸੁਚੇਤ ਜ਼ਰੂਰ ਕਰ ਦੇਣਾ ਜੀ ਤਾਂ ਕਿ ਅਗੇ ਤੋਂ ਅਜਿਹਾ ਨਾ ਹੋਵੇ ਜੀ ਕਿਸੇ ਨਾਲ ਵੀ।*

*—ਗਿ. ਹਰਜਿੰਦਰ ਸਿੰਘ ਫੱਕਰ*

*ਵਰਿਆਮ ਜਨਵਰੀ ੨੦੦੦ ਅੰਕ ਵਿਚ ਪੰਨਾ ੩੭ ਤੇ ਪ੍ਰਕਾਸ਼ਿਤ ਸ਼ਰਧਾਂਜਲੀ "ਸ. ਊਧਮ ਸਿੰਘ ਆਜਿਜ਼ ਨਹੀਂ ਰਹੇ।" ਦੇ ਲੇਖਕ ਮਾਸਟਰ ਅਮਰੀਕ ਸਿੰਘ ਜੀ ਸਨ। ਪਰੂਫ ਦੀ ਗਲਤੀ ਨਾਲ ਹੋਰ ਨਾਂਅ ਛਪ ਗਿਆ ਸੀ।*

*—ਸੰਪਾਦਕ*

ੴ

ਸ੍ਰੀ ਸਤਿਗੁਰੂ ਰਾਮ ਸਿੰਘ ਜੀ ਸਹਾਇ

✆ 61040
Code : 01824

# For Fitting Diesel Engines in Foreign
# &
# INDIAN CAR BODIES




*Specialists in :*

## Mercedes Benz Car Repairing

# AMARJIT MOTOR GARAGE

G.T. Road, Opp. Jalandhar Octroi Post,
PHAGWARA

**Registered No. PB/1017/2000** **MONTHLY WARIAM** Ladowali Road, Jalandhar-144 001
Registered with the Registrar of News Papers for India No. 26453/75 **FEB. 2000**



ਐਡੀਟਰ, ਪ੍ਰਿੰਟਰ, ਪ੍ਰਕਾਸ਼ਕ ਤੇ ਮਾਲਕ ਜਗਦੀਸ਼ ਸਿੰਘ ਨੇ ਨਾਮਧਾਰੀ ਪ੍ਰਿੰਟਰਜ਼, ਲਾਡੋਵਾਲੀ ਰੋਡ, ਜਲੰਧਰ ਤੋਂ ਛਪਵਾ ਕੇ ਦਫ਼ਤਰ ... ਤੋਂ ਪ੍ਰਕਾਸ਼ਿਤ ਕੀਤਾ। ...